ਭਗਤੀ ਮਾਰਗ ਪਰਤੀਤ (ਅਕਾਲ ਪੁਰਖ ਦੀ ਹਸਤੀ, ਸਮਰਥਾ ਤੇ ਗੁਣਾ ਦੀ ਪਰਤੀਤ) ਸੂਝ (ਗਿਆਨ) ਤੇ ਬੂਝ (ਬਿਬੇਕੀ ਜੀਵਨ ਜਾਚ) ਦਾ ਮਾਰਗ ਹੈ। ਪ੍ਰਤੀਤ, ਸੂਝ ਤੇ ਬੂਝ ਨੂੰ ਦ੍ਰਿੜ ਕਰਨ ਦੇ ਅਨੇਕ ਉਪਾਉ ਹਨ। ਜਪੁ ਵਿਚ ਭਗਤੀ ਮਾਰਗ ਦੇ ਇਹ ਰੂਪ ਨਿਰੂਪਣ ਹਨ।

੧. ਭਗਤੀ ਪਰਤੀਤੀ ਹੈ।
੨. ਪ੍ਰਭੂ ਭਗਤੀ ਗੁਰੂ-ਭਗਤੀ ਤੋਂ ਅਰੰਭ ਹੁੰਦੀ ਹੈ।
੩. ਗੁਰੂ ਭਗਤੀ ਸੁਰਣ ਭਗਤੀ ਵਿਚ ਹੈ।
੪. ਗੁਰੂ ਭਗਤੀ ਮਨਣ ਭਗਤੀ ਵਿਚ ਹੈ।
੫. ਭਗਤੀ ਨਾਮ ਦੀ ਵਿਸਮਾਦੀ ਭਗਤੀ ਹੈ।
੬. ਭਗਤੀ ਸਦਾਚਾਰ ਆਸਰਤ ਹੈ।
੭. ਭਗਤੀ ਗਿਆਨ ਆਸਰਤ ਹੈ।
੮. ਭਗਤੀ ਕਰਮ ਆਸਰਤ ਹੈ।

੫

ਭਗਤੀ ਦੀ ਜੀਵਨ-ਜਾਚ ਨਿਰੋਲ ਅਕਾਲ ਪੁਰਖ ਦੀ ਬਖਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ। ਜਿਹੋ ਜਿਹੇ ਅਕਾਲ ਪੁਰਖ ਦੀ ਪਰਤੀਤ ਹੁੰਦੀ ਹੈ, ਉਸ ਵਰਗਾ ਜੀਵ ਬਣ ਜਾਂਦਾ ਹੈ, ਇਹ ਅਕਾਲ ਪੁਰਖ ਦੇ ਨੇੜੇ ਹੋਣਾ ਹੈ। ਇਹੋ 'ਨਦਰੀ ਨਦਰਿ ਨਿਹਾਲ' ਹੋਣਾ ਹੈ।

ਜਪੁ ਦੇ ਸੰਕਲਪ ਦਾ ਭਗਤ ਇਕ ਸਮਾਜਕ ਜੀਵ ਹੈ ਤੇ ਸਮਾਜ ਦੀ ਕਲਿਆਨ ਲਈ ਹੁਕਮ ਰਜ਼ਾ ਵਿਚ ਕਰਮ ਕਮਾਉਂਦਾ ਹੈ। ਉਹ ਮੁਕਤੇ-ਸਿਧ ਇਸ ਤਰ੍ਹਾਂ ਆਪ ਤਰਦਾ ਹੈ, ਸਾਥੀਆਂ ਨੂੰ ਤਾਰਦਾ ਹੈ-ਮੰਨੈ ਤਰੈ ਤਾਰੇ ਗੁਰੁ ਸਿਖ, ਉਹ ਆਪ ਆਵਾਗਵਨ ਦੇ ਬੰਧਨ ਤੋਂ ਮੁਕਤ ਹੁੰਦਾ ਹੈ ਅਤੇ ਸਾਥੀਆਂ ਨੂੰ ਇਸ ਬੰਧਨ ਵਿਚੋਂ ਮੁਕਤ ਕਰਦਾ ਹੈ—'ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ'।

ਭਗਤ ਉਤੇ ਨਜ਼ਰ ਹੁੰਦੀ ਹੈ ਅਤੇ ਨਦਰ ਦੁਆਰਾ ਉਸਦੀ ਕਾਰ ਜਾਂ ਰਹਿਣੀ ਇਸ ਤਰ੍ਹਾਂ ਦੀ ਹੁੰਦੀ ਹੈ :—

ਜਤੁ ਪਾਹਾਰਾ। ਧੀਰਜੁ ਸੁਨਿਆਰੁ।
ਅਹਰਣਿ ਮਤਿ ਵੇਦੁ ਹਥੀਆਰੁ।
ਭਉ ਖਲਾ ਅਗਨਿ ਤਪ ਤਾਉ।
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।
ਘੜੀਐ ਸਬਦੁ ਸਚੀ ਟਕਸਾਲ।

ਭਗਤ ਨੂੰ ਸਦਾ ਵਿਗਾਸ, ਦਾ ਜੀਵਨ ਮਿਲਦਾ ਹੈ। ਇਹ ਹਰ ਮਨੁਖ ਦਾ ਹੱਕ ਹੈ, ਉਸਦੀ ਅਸਲ ਹੋਣੀ ਹੈ। ਉਸਦੀ ਨਿਸਚਿਤ ਮੰਜ਼ਲ ਹੈ। ਨਦਰ ਵੀ ਹਰ ਮਨੁਖ ਦੀ ਹੋਣੀ ਦਾ ਨਿਸਚਿਤ ਭਾਗ ਹੈ। ਜਪੁ ਨਦਰ ਤੇ ਨੇਹੁ ਦੇ ਮਾਰਗ ਨੂੰ ਸਪਸ਼ਟ ਕਰਦਾ ਹੈ।

੬

ਜਪੁ ਦੀ ਵਿਆਖਿਆ ਦੇ ਬੜੀ ਪਟ, ਪਰਦੇ ਤੇ ਚੱਕਰ ਹਨ। ਜਪੁ ਪਹਿਲੋਂ 'ਨਾਦ' ਹੈ। ਜੋ ਗੁਰੂ ਆਤਮਾ ਤੇ ਜੜ ਨੇ ਸਿਧਾ ਅਕਾਲ ਪੁਰਖ ਤੋਂ ਸੁਣਿਆ—'ਖਸਮ ਕੀ ਬਾਣੀ' ਰੂਪ ਵਿਚ, ਫਿਰ ਜਪੁ 'ਵੇਦ' ਬਣਿਆ ਜਦੋਂ,

ਅਖਰੀ ਨਾਮੁ ਅਖਰੀ ਸਾਲਾਹ।
ਅਖਰੀ ਗਿਆਨੁ ਗੀਤ ਗੁਣ ਗਾਹ।

ਰੂਪ ਵਿਚ ਪ੍ਰਗਟ ਹੋਇਆ - ਉਸਦੀ ਧੁਨੀ ਜਾਂ ਨਾਦ ਉਸਦੇ ਵੇਦ-ਰੂਪ ਵਿਚ ਲੁਕਿਆ ਹੋਇਆ ਹੈ, 'ਨਾਦ' ਉਸਦਾ 'ਦਰਸ਼ਨ' ਹੈ। 'ਵੇਦ' ਉਸਦਾ ਦੀਦਾਰ ਹੈ, ਦੀਦਾਰ ਅਸੀਂ ਇੰਦਰੀਆਂ ਨਾਲ ਕਰਦੇ ਹਾਂ, 'ਦਰਸ਼ਨ' ਅਸੀਂ ਆਤਮਾ ਨਾਲ ਹੀ ਕਰ ਸਕਦੇ ਹਾਂ। 'ਦੀਦਾਰ, ਅਸੀਂ ਬੁਧੀ ਨਾਲ ਕਰਦੇ ਹਾਂ। 'ਦਰਸ਼ਨ ਆਤਮਾ ਨਾਲ ਹੀ ਸੰਭਵ ਹਨ। ਦਰਸ਼ਨ ਜਪੁ ਦੇ ਸਿਧਾਂਤਾਂ ਦੀ ਪਰਤੀਤ ਸੂਝ ਤੇ ਬੂਝ ਹੈ 'ਦੀਦਾਰ' ਉਸਦੀ ਸੁੰਦਰਤਾ, ਪ੍ਰਕਾਸ਼, ਕਲਾ ਦੇ ਵਿਸਮਾਦ ਨੂੰ ਵੇਖਣਾ, ਚੱਖਣਾ, ਭੋਗਣਾ ਹੈ। 'ਦਰਸ਼ਨ' ਜਪੁ ਦੀ ਆਤਮਾ ਦਾ ਹੈ, ਦੀਦਾਰ ਉਸਦੇ ਸਰੀਰ ਦੇ ਹਨ। ਪਾਠ ਦੁਆਰਾ ਦਰਸ਼ਨ ਤੇ ਦੀਦਾਰ ਹੁੰਦੇ ਹਨ। ਪਾਠ ਕਰੀਏ, ਦਰਸ਼ਨ ਕਰੀਏ, ਦੀਦਾਰ ਕਰੀਏ।

# "੧ਓ ਸਤਿ"

ਹਰਿਭਜਨ ਸਿੰਘ★ ਐਡੀਸ਼ਨਲ ਸਕੱਤਰ ਸ਼੍ਰੋ: ਕਮੇਟੀ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੇ ਅਰੰਭ ਵਿੱਚ ਮੰਗਲਾ-ਚਰਨ ਵਜੋਂ "੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ" ਦਾ ਉਚਾਰਨ ਕੀਤਾ ਹੈ। ਇਹ ਜਪੁਜੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੰਗਲ ਹੈ, ਇਸ ਵਿਚ ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਦਾ ਅਤਿ ਸੰਖੇਪ, ਸਰਲ ਅਤੇ ਭਾਵ ਪੂਰਤ ਵਰਨਣ ਹੈ। ਇਹ ਸਿਖ ਧਰਮ ਦਾ ਮੂਲ ਹੈ, ਇਸ ਲਈ ਇਸ ਨੂੰ ਮੂਲ ਮੰਤ੍ਰ ਕਰਕੇ ਵੀ ਮੰਨਿਆ ਗਿਆ ਹੈ। ਜਪੁਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਤਰ੍ਹਾਂ ਨਾਲ, ਇਸੇ ਮੰਗਲਾਚਰਨ ਅਥਵਾ ਮੂਲ ਮੰਤ੍ਰ ਦੀ ਹੀ ਵਿਆਖਿਆ ਅਤੇ ਸਿਫਤ ਸਲਾਹ ਹੈ।

ਭਾਈ ਮਨੀ ਸਿੰਘ ਜੀ, ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕਰਦੇ ਹੋਏ ਮੰਗਲ ਦੀ ਵਿਆਖਿਆ ਇਉਂ ਕਰਦੇ ਹਨ :—

"ਨਾਮ ਸਭ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਂਵਦਾ ਹੈ, ਕੋਈ ਸ਼ਿਵਾਂ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਕੇ ਸਿਖ ਸਤਿਨਾਮ ਨੂੰ ਆਰਾਧਦੇ ਹੈਨ, ਜਿਸ ਕਰ ਸਭ ਵਿਘਨ ਨਾਸ਼ ਹੋਂਦੇ ਹਨ, ਤਾਂਤੇ ਸਤਿਨਾਮ ਦਾ ਮੰਗਲਾਚਾਰ ਆਦਿ ਲਿਖਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਮੰਗਲ ਸੰਖੇਪ ਜਾਂ ਸੰਪੂਰਨ ਰੂਪ ਵਿਚ ਇਕ ਬਝਵੇਂ ਨੇਮ ਅਨੁਸਾਰ ਕੁਲ ੫੬੭ ਵੇਰ ਵਰਤਿਆ ਗਿਆ ਹੈ। ਇਸ ਦੀ ਗਿਣਤੀ ਦਾ ਬਿਉਰਾ ਇਸ ਪ੍ਰਕਾਰ ਹੈ :—

੧. ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।
(ਸੰਪੂਰਨ ਰੂਪ ਵਿਚ) — ੩੩ ਵੇਰ
੨. ੧ਓ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ। — ੯ ਵੇਰ
੩. ੧ਓ ਸਤਿ ਨਾਮੁ ਗੁਰਪ੍ਰਸਾਦਿ। — ੨ ਵੇਰ
੪. ੧ਓ ਸਤਿ ਗੁਰ ਪ੍ਰਸਾਦਿ। — ੫੨੩ ਵੇਰ
੫. ੧ਓ — ੧ ਵੇਰ

ਮੰਗਲਾਂ ਦੀ ਉਪਰ ਦਿੱਤੀ ਹੋਈ ਗਿਣਤੀ ਤੋਂ ਸਪਸ਼ਟ ਹੈ ਕਿ ਸਭ ਤੋਂ ਵਧ ਵੇਰ "੧ਓ ਸਤਿ ਗੁਰ ਪ੍ਰਸਾਦਿ" ਨੂੰ ਮੰਗਲ ਦੇ ਤੌਰ ਉਤੇ ਵਰਤਿਆ ਗਿਆ ਹੈ। ਇਸ ਸੰਖੇਪ ਮੰਗਲ ਵਿਚ ਪਦ "ਸਤਿ" ਦੇ ਅਸਥਾਨ ਤੇ ਸੰਬੰਧ ਨੂੰ ਜ਼ਰਾ ਗਹੁ ਨਾਲ ਵਾਚਣ ਦੀ ਲੋੜ ਹੈ। ਇਸ ਦਾ ਸੰਬੰਧ ੧ਓ ਨਾਲ ਹੈ, ਗੁਰ ਪ੍ਰਸਾਦਿ ਨਾਲ ਨਹੀਂ। "੧ਓ" ਇਸ ਨੂੰ ਅਨ੍ਹੇ ਕਰਕੇ ਇਉਂ ਲਿਖਾਂ ਗੇ : ੧ਓ ਸਤਿ, ਗੁਰਪ੍ਰਸਾਦਿ। ਵੇਖੋ, ਇਹ ਗਲ, ਨੰਬਰ ੧, ੨ ਤੇ ੩ ਉਤੇ ਦਿਤੇ ਸੰਪੂਰਨ ਤੇ ਸੰਖੇਪ ਮੰਗਲਾਂ ਤੋਂ ਵੀ ਸਾਫ ਸਿਧ ਹੁੰਦਾ ਹੈ। ਇਨ੍ਹਾਂ ਵਿਚ "ਗੁਰਪ੍ਰਸਾਦਿ" ਅਖੀਰ ਉਤੇ ਆਇਆ ਹੈ ਅਤੇ ਇਸ ਤੋਂ ਪਹਿਲਾ ਪਦ "ਸਤਿ" ਨਹੀਂ, ਸਗੋਂ ਅੰਕ ੧ ਵਿਚ "ਸੈਭੰ" ਅੰਕ ੨ ਵਿਚ "ਪੁਰਖੁ" ਤੇ ਅੰਕ ੩ ਵਿਚ "ਨਾਮੁ" ਹੈ।

ਉਪਰਲਾ ਸੰਖੇਪ ਪਰ੍ਹੰਤੂ ਕੁਝ ਬਿਖਮ ਜਿਹਾ ਵੀਚਾਰ ਤੋਂ ਸਾਡਾ ਭਾਵ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਇਹ ਕੁਝ ਕਰਨਾ ਹੈ ਕਿ ਮੰਗਲਾਂ ਵਿਚ ਸਪਸ਼ਟ ਤੌਰ ਉਤੇ "ਸਤਿ" ਦਾ ਸੰਬੰਧ "੧ਓ" ਨਾਲ ਹੈ। ਵਾਸਤਵ ਵਿਚ ਇਥੇ ੧ਓ ਤੇ "ਸਤਿ", ਇਹ ਪਦ, ਸਮਾਨ ਅਰਥ ਰਖਦੇ ਤੇ ਇਕੋ ਹਸਤੀ ਦੇ ਲਖਾਇਕ ਹਨ ਪਰ੍ਹੰਤੂ

---

ਨੋਟ :—੧. ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ "ਗੁਰਮਤ ਮਾਰਤੰਡ" ਦੇ ਪੰਨਾ ੫੯੪ ਉਤੇ ਸ੍ਰੀ ਗੁਰੂ ਗ੍ਰੰਥ ਵਿਚ ਆਏ ਮੰਗਲ ਨੂੰ ਪੰਜ ਪ੍ਰਕਾਰ ਦਾ ਹੀ ਦਸਿਆ ਹੈ। ਸ੍ਰੀ ਦਸਮ ਗ੍ਰੰਥ ਵਿਚ ਸਤਿ ਪ੍ਰਕਾਰ ਦਾ ਮੰਗਲ ਆਇਆ ਹੈ।

੨. ੧ਓ ਦਾ ਮੰਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੫੩ ਉਤੇ ਪੜ ਪੁਸਤਕ ਸੰਧਿਆ ਬਾਦੰ" ਸਲੋਕ ਤੋਂ ਬਾਦ ਆਇਆ ਹੈ। ਮੰਗਲਾਂ ਦੇ ਲਿਖਣ-ਨੇਮ ਅਨੁਸਾਰ ਇਹ ਸ੍ਰੀ ਕਰਤਾਰ ਪੁਰ ਸਾਹਿਬ ਵਾਲੀ ਪਵਿਤਰ ਬੀੜ ਵਿਚ ਇਥੇ ਇਸ ਲਈ ਸਪਸ਼ਟ ਅੰਕਤ ਹੈ ਕਿ ਅਗਲੇ ਤਿੰਨਾਂ ਸਲੋਕਾਂ ਦਾ ਸੈਟ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ।

'੧ਓ' ਦੇ ਸੰਖੇਪ ਮੰਗਲ ਦੀ ਵਰਤੋਂ ਸ੍ਰੀ ਦਸਮ ਗ੍ਰੰਥ ਜੀ ਵਿਚ ਵੀ ਕੀਤੀ ਗਈ ਹੈ।

★ਐਡੀਟਰ 'ਗੁਰਮਤਿ ਪ੍ਰਕਾਸ਼' ਅੰਮ੍ਰਿਤਸਰ ਅਤੇ ਪ੍ਰਿੰਸੀਪਲ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ।

ਆਪਣੀ ਜ਼ਾਤ ਵਿਚ ਸੁਤੰਤਰ ਵੀ ਹਨ। ਇਥੇ '੧' ਤੇ "ਸਤਿ" ਅਕਾਲ ਪੁਰਖ ਦੇ ਵਾਚਕ ਹਨ ਪ੍ਰੰਤੂ ਬਾਣੀ ਵਿਚ ਕਈ ਵੇਰ ਬਤੌਰ ਵਿਸ਼ੇਸ਼ਣ ਵੀ ਵਰਤੇ ਗਏ ਹਨ। ਇਨ੍ਹਾਂ ਤਿੰਨਾਂ ਤੋਂ ਭਾਵ ਤੌਹੀਦ-ਪ੍ਰਸਤ ਗੁਰੂ ਨਾਨਕ ਜੀ ਦੇ ਉਸ "ਪਾਤਸ਼ਾਹ" ਤੋਂ ਹੈ ਜੋ ਬੇਦਾਂ (ਰਿਗ ਵੇਦ, ਸਾਮ ਵੇਦ ਆਦਿ) ਤੇ ਕਤੇਬਾਂ (ਕੁਰਾਨ, ਇੰਜੀਲ ਜੰਬੂਰ, ਆਦਿ) ਤੋਂ ਤਾਂ ਪਰੇ ਹੈ, ਪ੍ਰੰਤੂ ਗੁਰੂ ਜੀ ਨੂੰ ਕੁਦਰਤਿ ਦਾ ਕਾਦਿਰ[1], ਵਣ ਤ੍ਰਿਣ ਰਤੜਾ ਵਿਆਪਕ ਤੇ ਪ੍ਰਗਟ ਤੋਂ ਦਿਖਾਈ ਦਿੰਦਾ ਹੈ।[2]

ਜਿਵੇਂ 'ਮੂਲ ਮੰਤ੍ਰ' ਜਪੁਜੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁਢ ਹੈ, ਇਸੇ ਤਰ੍ਹਾਂ "੧ਓ ਸਤਿ ਤੇ ਨਾਮ" ਦਾ ਸਮੁਦਾਇ ਵੀ ਮੂਲ ਮੰਤ੍ਰ ਦਾ ਮੁਢ ਹੈ। ਇਨ੍ਹਾਂ ਦਾ ਅਸਥਾਨ ਮੂਲ ਮੰਤ੍ਰ ਵਿਚ ਉਸੇ ਤਰ੍ਹਾਂ ਵਿਸ਼ੇਸ਼ ਹੈ ਜਿਵੇਂ ਮੂਲ ਮੰਤ੍ਰ ਦਾ ਬਾਕੀ ਗੁਰਬਾਣੀ ਵਿੱਚ। ਆਓ, ਹੁਣ ਇਸ ਵਿਚੋਂ, ੧, ਓ ਤੇ ਸਤਿ ਨੂੰ ਜ਼ਰਾ ਵਿਸਥਾਰ ਨਾਲ ਵੱਖ ਵੱਖ ਵੀਚਾਰੀਏ।

(ੳ) "੧" (ਇਕ, ਏਕਾ) : ਅੰਕ '੧' ਨੂੰ ਏਥੇ ਅਕਾਲ ਪੁਰਖ ਦਾ ਵਾਚਕ ਵਰਤਿਆ ਗਿਆ ਹੈ, ਸੰਖਿਅਕ ਵਿਸ਼ੇਸ਼ਣ ਦੇ ਰੂਪ ਵਿਚ ਨਹੀਂ। ਗੁਰਦੇਵ ਨੇ ਬੜੇ ਜ਼ੋਰਦਾਰ ਤੇ ਸਪਸ਼ਟ ਸ਼ਬਦਾਂ ਵਿਚ ਫੁਰਮਾਇਆ ਸੀ —

'ਸਾਹਿਬੁ ਮੇਰਾ ਏਕੋ ਹੈ। ਏਕੋ ਹੈ ਭਾਈ ਏਕੋ ਹੈ॥
(ਆਸਾ ਮ: ੧)

ਅਸਲ ਵਿਚ ਵਾਹਿਗੁਰੂ ਦੀ ਵਚਿਤੱਰ ਰਚਨਾ ਤੇ ਲੀਲਾ ਦਾ ਭੇਦ ਇਨ੍ਹਾਂ ਦੋ ਸਿਧਾਂਤਾਂ ਨੂੰ ਬੁਝ ਲੈਣ ਵਿਚ ਹੈ :—

'ਏਕਤਾ ਵਿੱਚ ਅਨੇਕਤਾ" Diversity in Unity ਅਤੇ 'ਅਨੇਕਤਾ ਵਿਚ ਏਕਤਾ' Unity in Diversity। ਭਾਵ ਇਹ ਕਿ ਆਕਾਸ਼ਾਂ, ਪਾਤਾਲਾਂ, ਧਰਤੀਆਂ, ਖੰਡਾਂ, ਸੂਰਜ ਮੰਡਲਾਂ ਤੇ ਬ੍ਰਹਮੰਡਾਂ ਦਾ ਇਹ ਪਸਾਰਾ' ਇਕ ਤੋਂ ਹੈ ਅਤੇ ਮਾਲਾ ਦੇ ਧਾਗੇ ਵਾਂਗ ਇਸ ਪਸਾਰੇ ਦੇ ਸਮੂਹ ਮਣਕਿਆਂ ਵਿਚ "ਇਕ ਹਨ ਉਹੀ "ਸੂਤਰ ਧਾਰੀ"[3] ਹੈ।

ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ 'ਇਸ "ਏਕੋ" ਦੀ ਵਿਆਖਿਆ ਕਰਦੇ ਲਿਖਦੇ ਹਨ—"ਇਸ (ਇੱਕ) ਦਾ ਅਰਥ ਗੁਰੂ ਜੀ ਨੇ ਆਪ ਐਉਂ ਕੀਤਾ ਹੈ :—

'ਏਕਮ ਏਕੰਕਾਰੁ ਨਿਰਾਲਾ।
ਅਮਰੁ ਅਜੋਨੀ ਜਾਤਿ ਨ ਜਾਲਾ।" (ਬਿਲਾਵਲ ਮ: ੧)

ਅਰਥ ਭਾਵ :—ਏਕਮ (ਥਿਤ ਦੁਆਰਾ ਉਪਦੇਸ਼ ਕਰਦੇ ਹਨ ਕਿ) ਅਕਾਲ ਪੁਰਖ (ਜੋ ਹੈ ਸੋ) ਇਕ ਹੈ। ਸਭ ਤੋਂ ਅਲਿਪਤ ਹੈ। ਉਹ ਮ੍ਰਿਤੂ ਤੇ ਜਨਮ ਤੋਂ ਰਹਿਤ ਹੈ, ਉਸਦੀ ਕੋਈ ਜਾਤ ਕਿਸਮ ਨਹੀਂ।"

ਸ੍ਰੀ ਗੁਰੂ ਨਾਨਕ ਜੀ ਨੇ ਰਾਮ ਕਲੀ ਤੇ ਬਿਲਾਵਲ ਰਾਗਾਂ ਵਿਚ ਇਸ ਸਿਧਾਂਤ ਨੂੰ ਹੋਰ ਵੀ ਸਪਸ਼ਟ ਕੀਤਾ ਹੈ। ਫੁਰਮਾਇਆ ਹੈ—

"ਇਸ ਏਕੇ ਕਾ ਜਾਣੈ ਭੇਉ" ॥ (ਰਾਮ ਕਲੀ) ਅਤੇ
"ਏਕੰਕਾਰ ਅਵਰ ਨਹੀਂ ਦੂਜਾ ਨਾਨਕ ਏਕ ਸਮਾਈ ॥
(ਰਾਮ ਕਲੀ, ਦਖਣੀ ਓਅੰਕਾਰ)
ਤਥਾ—'ਏਕੋ ਕਉ ਨਾਹੀ ਭਉ ਕੋਇ ॥ (ਬਿਲਾਵਲ)

ਉਪ੍ਰੋਕਤ ਤਿੰਨਾਂ ਤੁਕਾਂ ਵਿਚ 'ਏਕਾ' ਏਕੰਕਾਰ ਸ਼ਬਦ ਵਿਸ਼ੇਸ਼ਣ ਨਹੀਂ ਸਗੋਂ ਸੰਗਿਆ ਹਨ।

ਗੁਰਦੇਵ, ਇਸ ਸਿਧਾਂਤ ਨੂੰ ਇਤਨਾਂ ਕੁ ਬਿਆਨ ਕਰਕੇ ਏਥੇ ਹੀ ਸਮਾਪਤ ਨਹੀਂ ਕਰ ਦਿੰਦੇ ਕਿ ਉਹ ਅਕਾਲ ਪੁਰਖੁ ਇਕ ਹੈ ਜਾਂ "ਇਕ" ਹੀ ਅਕਾਲ ਪੁਰਖ ਹੈ, ਸਗੋਂ ਉਸਦੇ ਪ੍ਰਾਪਤ ਕਰਨ ਦੀ ਵਿਧੀ ਵੀ ਨਾਲ ਹੀ ਸਮਝਾਉਂਦੇ ਹਨ—ਅਤੇ ਕਥਨਾ ਮਾਤ੍ਰ ਤੋਂ ਕਰਨੀ ਵਲ ਵਧਣ ਲਈ ਇਉਂ ਪ੍ਰੇਰਨਾ ਤੇ ਸੇਧ ਦਿੰਦੇ ਹਨ :—

ਏਕੋ ਏਕੁ ਕਹੈ ਸਭੁ ਕੋਈ (ਪ੍ਰੰਤੂ) ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ, ਏਕੋ ਸ੍ਰਿਸਟਿ ਸਬਾਈ ॥
ਏਕੰਕਾਰ ਅਵਰ ਨਹੀਂ ਦੂਜਾ, ਨਾਨਕ ਏਕ ਸਮਾਈ ॥
(ਦਖਣੀ ਓਅੰਕਾਰ)

ਦਸਮ ਪਾਤਸ਼ਾਹ ਜੀ ਦਾ ਇਹ ਮਹਾਂ ਵਾਕ-
ਪ੍ਰਣਵੋ ਆਦਿ ਏਕੰਕਾਰ ਜਲਥਲ ਮਹੀਅਲ ਕੀਓ ਪਸਾਰਾ।
ਆਦਿ ਪੁਰਖ ਆਦ੍ਵੈ ਅਬਿਨਾਸੀ।
ਲੋਕ ਚਤਰਦਸ ਜੋਤ ਪ੍ਰਕਾਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਮੂਲ ਮੰਤ੍ਰ ਦੇ ਮੁਢ ਵਿਚ ਰਖੇ "੧" ਦੀ ਵਿਆਖਿਆ ਵਿਚ ਗੁਰਮਤਿ ਦੇ ਇਸ ਅਦੁਤਾ ਸਿਧਾਂਤ ਨੂੰ ਹੋਰ ਵੀ ਉਜਾਗਰ ਕਰਦੇ ਹਨ ਕਿ "ਅਨੇਕਤਾ", "ਨਾਨਤ੍ਵ ਅਥਵਾ ਸ੍ਰਿਸ਼ਟੀ ਦਾ ਮੂਲ "੦" ਸੁੰਨ ਜਾਂ ਅਣਹੋਂਦ ਨਹੀਂ, ਸਗੋਂ ਹੋਂਦ ਹੈ ਜਿਸ ਨੂੰ "੧" ਲਿਖਕੇ ਪ੍ਰਗਟ ਕੀਤਾ ਗਿਆ ਹੈ। ਇਹ "ਆਦਿ ਪੁਰਖ ਵੀ ਹੈ" "ਅਤੇ ਅਦ੍ਵੈ (ਅਦੁਤੀ, ਲਾਸਾਨੀ), ਅਬਿਨਾਸੀ" ਭੀ।

ਉਪ੍ਰੋਕਤ ਸੰਖੇਪ ਜਿਹੀ ਵੀਚਾਰ ਦਾ ਸਿਟਾ ਇਹ ਨਿਕਲਿਆ ਕਿ-ਸਾਰਾ ਪਸਾਰਾ ਇਸ ਤੋਂ ਹੈ ਅਤੇ ਉਹੀ ਇਸ ਨੂੰ ਧਾਰ ਰਿਹਾ

---

1. ਜੋ ਕੋ ਮੂ ਉਪਦੇਸੁ ਕਰਤ ਹੈ ਤਉ ਵਣ ਤ੍ਰਿਣ ਰਤੜਾ ਨਾਰਾਇਣਾ ॥
2. ਬੇਦ ਕਤੇਬ ਸੰਸਾਰ ਹਭਾਹੂ ਬਾਹਰਾ। ਨਾਨਕ ਕਾ ਪਾਤਸ਼ਾਹੁ ਦਿਸੈ ਜਾਹਰਾ।
3. ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ (ਸੁਖਮਨੀ)

ਹੈ। ਮਨੁਖ ਨੂੰ ਇਸ 'ਏਕੇ' ਅਥਵਾ 'ਏਕਤ੍ਵ' ਤੋਂ ਉਖੇੜ ਕੇ ਵਿਸਥਾਰ ਤੇ ਅਨੇਕਤਾ ਦੀ ਡੂੰਘੀ ਖੱਡ ਵਿਚ ਸੁਟਣ ਵਾਲਾ ਦੀਰਘ ਰੋਗ[1] ਹੈ ਹਉਮੈ ਦਾ, ਗਰਬ ਦਾ। ਇਸ ਹਉਮੈ ਦਾ ਇਲਾਜ "ਏਕੇ" ਦੇ ਫਲਸਫੇ ਨੂੰ ਸਮਝਣ ਵਿਚ ਹੈ :—

ਏਕੋ ਕਹੈ ਸਚੁ ਏਕਾ ਜਾਣੈ ਹਉਮੈ ਦੂਜਾ ਦੂਰ ਕੀਆ।

(ਦਖਣੀ ਓਅੰਕਾਰ)

(ਜਦ ਕੋਈ ਹਉਮੈ ਰੂਪੀ ਦ੍ਵੈਤ ਨੂੰ ਦੂਰ ਕਰ ਲਵੇਗਾ,

ਤਦ ਇਕੋ ਇਕ ਨੂੰ ਸਚ ਮੁਚ ਇਕ ਜਾਣ ਲਏਗਾ ॥)

ਪ੍ਰੰਤੂ ਇਸ "ਇਕਾਈ" ਤੋਂ ਖੁੰਝਿਆ ਮਨੁਖ ਵਿਗਿਆਨ ਤੇ ਸਪੇਸ ਦੇ ਇਸ ਯੁਗ ਵਿਚ ਵੀ ਪਹਿਲੇ ਨਾਲੋਂ ਨ ਕੇਵਲ ਵਧੇਰੇ ਅਸ਼ਾਂਤ ਇਕੱਲਾ ਤੇ ਭੈ-ਗ੍ਰਸਤ ਮਹਿਸੂਸ ਕਰ ਰਿਹਾ ਹੈ, ਸਗੋਂ ਵਧੇਰੇ ਚਿੰਤਾਤੁਰ ਤੇ ਦੁਖੀ ਵੀ। ਸਰੀਰਕ ਤੇ ਮਾਨਸਿਕ ਸੁਖਾਂ ਤੇ ਲਭਤਾਂ ਦੇ ਹੁੰਦਿਆਂ ਸੁੰਦਿਆਂ ਵੀ ਵੋਹ ਉਸ ਅਭਾਗੇ ਮੁਸਾਫਿਰ ਸਮਾਨ ਹੈ ਜਿਸ ਨੂੰ ਮੰਜ਼ਲ ਉਤੇ ਪੁੱਜਕੇ ਵੀ ਆਪਣੀ ਮੰਜ਼ਲ ਨ ਦਿੱਸੇ।[2]

ਸਵਾਲ ਪੈਦਾ ਹੁੰਦਾ ਹੈ ਕਿ ਐਸੀ ਬਹੁਤਾਤ ਵਿਚ ਇਹ ਕਮੀ ਕਿਉਂ ? ਵਿਗਿਆਨ ਦੇ ਪ੍ਰਕਾਸ਼ ਵਿਚ ਇਸ ਘੁਪ ਅੰਧੇਰੇ ਦਾ ਕਾਰਨ ਕੀ ? ਕਿਤੇ ਕਸਰ ਹੈ, ਕੋਈ ਉਕ ਹੀ ਹੈ, ਕਿਤਿਓਂ ਖੁੰਝਿਆ ਹੈ, ਇਹ ਨਵੇਂ ਯੁਗ ਦਾ ਪ੍ਰਬੀਨ ਘੜਨ ਹਾਰਾ। ਨਹੀਂ ਤਾਂ ਸੁਖ, ਸ਼ਾਂਤੀ, ਵਿਸ਼ਵਾਸ਼, ਪਰਸੁਆਰਥ ਭਰਾਤਰੀ ਭਾਵ ਤੇ ਸੱਚੇ ਸੁਚੇ ਆਚਾਰ ਨਾਲ ਪਦਾਰਥਾਂ ਦੀ ਬਹੁਲਤਾ ਤੇ ਵਿਗਿਆਨਕ ਪੌੜ ਦੇ ਫਲ ਸਰੂਪ ਸੰਸਾਰ ਹਰ ਪੱਖੋਂ ਮਾਲਾ ਮਾਲ, ਰਮਣੀਕ ਤੇ ਸੁਹਾਵਣਾ ਦਿਸ ਆਉਣਾ ਚਾਹੀਦਾ ਸੀ।

ਜਿਵੇਂ ਸੰਸਾਰ ਦੀ ਪਦਾਰਥਕ ਰਚਨਾ ਵਿਚ ਇਸ ਦੇ ਰਚਨਹਾਰ ਨੇ "ਪਉਣ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ" ॥ ਵਾਲੀ ਵੱਚਿਤਰ ਖੇਡ ਵਰਤਾ ਛੱਡੀ ਹੈ, ਉਸੇ ਤਰ੍ਹਾਂ ਮਨੁਖ ਦੀ ਮਾਨਸਕ ਜਾਂ ਮਨੋ ਵਿਗਿਆਨਕ ਬਣਤਰ ਵਿੱਚ ਕਈ ਪ੍ਰਕਾਰ ਦੇ ਵਿਰੋਧੀ ਭਾਵ ਇਕੱਠੇ ਕਰ ਰਖੇ ਹਨ। ਵੇਖੋ, ਮਨੁਖ ਭਾਈਚਾਰਕ ਜੰਤੂ (Social being) ਵੀ ਹੈ ਪ੍ਰੰਤੂ ਨਾਲ ਹੀ ਹਉਮੈਂ ਦੇ ਖੁਦ-ਪਸੰਦੀ ਆਸਰਤ ਹੋਇਆ ਸਮਝੀ ਬੈਠਾ ਹੈ ਕਿ 'ਹਮ ਚੂ ਮਨ ਦੀਗਰੇ ਨੇਸਤ" (ਭਾਵ ਮੇਰੇ ਵਰਗਾ ਦੂਜਾ ਜੰਮਿਆ ਹੀ ਨਹੀਂ) ਇਸ ਨੂੰ "ਏਕੇ" ਤੋਂ ਉਖੇੜਨ ਲਈ ਹਉਮੈ ਤੇ ਕੂੜ ਦੀਆਂ ਆਸੁਰੀ ਸ਼ਕਤੀਆਂ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਈਰਖਾ, ਦ੍ਵੈਖ, ਸੁਆਰਥ, ਜਬਰ, ਤਅੱਦੀ ਆਦਿ ਦਾ ਇਕ ਵਡਾ ਲਾਓ ਲਸ਼ਕਰ ਹਰ ਵੇਲੇ ਘਾਤ ਲਾਈ ਰਖਦਾ ਅਤੇ ਇਸ ਨੂੰ "ਏਕੇ" ਨਾਲ ਜੁੜ ਕੇ "ਆਪੇ" ਦੀ ਸੋਝੀ ਨਹੀਂ ਪੈਣ ਦੇਂਦਾ।

ਸਵਾਲ ਪੈਦਾ ਹੁੰਦਾ ਹੈ ਕਿ ਫਿਰ ਮਨੁਖ ਦੀ ਇਹ ਸਮਸਿਆ ਹਲ ਕਿਵੇਂ ਹੋਵੇ ? ਇਹ ਕਿਵੇਂ ਭਗਤ ਰਵਿਦਾਸ ਜੀ ਵਲੋਂ ਉਲੀਕੇ "ਬੇਗਮਪੁਰ"[3] ਵਾਸੀ ਹੋਵੇ ? ਇਸਦਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਲੇਮੀ ਰਾਜ[4] ਦਾ ਸੁਨਹਿਰੀ ਸੁਪਨਾ ਕਿਵੇਂ ਸਾਕਾਰ ਹੋਵੇ ?

ਇਨ੍ਹਾਂ ਪ੍ਰਸ਼ਨਾਂ ਦਾ ਉਤਰ "ੴ ਸਤਿ" ਦੇ 'ਏਕੇ' ਵਿਚੋਂ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਇਸ ਦੇਸ਼ ਅਥਵਾ ਸੰਸਾਰ ਵਿਚ ਸਭ ਕੁਝ ਸੀ ਪ੍ਰੰਤੂ "ਏਕੇ" ਦਾ ਅਭਾਵ ਸੀ। ਮਜ਼ਹਬੀ ਆਗੂ ਇਸ ਸਚ ਰੂਪੀ ਏਕੇ ਨੂੰ ਕਿਨਾਰੇ ਰਖਕੇ ਆਪਸ ਵਿਚ ਖਹਿ ਖਹਿ ਮਰ ਰਹੇ ਸਨ। ਖੁਦੀ, ਬਖੀਲੀ, ਤਕੱਬਰੀ, ਖਿਚੋਤਾਨ ਤੇ ਸੀਨਾ-ਜ਼ੋਰੀ ਸਿਖਰਾ ਉਤੇ ਸੀ।[5]

ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟੇ, ਭੁਲੀ ਭਟਕੀ ਲੋਕਾਈ ਨੂੰ ਇਕ ਵਾਹਿਗੁਰੂ ਦੇ ਲੜ ਲਾਇਆ। ਤਾਲੋਂ ਘੁੱਥੇ ਨੂੰ ਪਿਆਰ ਰੂਪੀ ਏਕਤਾ ਦੀ ਸ਼ਮਾਅ ਜਗਾਉਣ ਦੀ ਜੁਗਤੀ ਦੱਸੀ। ਸਮਝਾਇਆ ਕਿ ਉਸਦੇ ਸਾਰੇ ਦੁਖਾਂ ਦਾ ਕਾਰਨ ਉਸਦੀ ਖਿੰਡਾਓ

---

1. ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ (ਆਸਾ ਦੀ ਵਾਰ)
2. ਮੰਜ਼ਲ ਪਰ ਆਕਰ ਭੀ ਜਿਨਹੇਂ ਮੰਜ਼ਲ ਨ ਨਜ਼ਰ ਆਏ, ਬਦਕਿਸਮਤ ਵੁਹ ਰਾਹੀ, ਜਾਏ ਤੋ ਕਿਧਰ ਜਾਏ।
3. "ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ। ਆਬਾਦਾਨੁ ਸਦਾ ਮਸਹੂਰ। ਊਹਾਂ ਗਨੀ ਬਸਹਿ ਮਾਮੂਰ ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥ (ਗਉੜੀ)
4. ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ 2 ਕਿਸੈ ਰਵਾਣਦਾ ॥ ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ (ਮ: ੫ ਸ੍ਰੀ ਰਾਗ)
5. ਚਾਰ ਵਰਨ ਚਾਰਿ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ, ਖੁਦੀ ਬਖੀਲਿ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ।

... ... ... ... ... ... ... ...

ਸਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ। (ਭਾ: ਗੁਰਦਾਸ)

ਭਰਪੂਰ ਬਾਹਰ-ਮੁਖੀ ਰੁਚੀ ਹੈ। ਸੁਖ ਏਕਤਾ ਵਾਲੀ ਅੰਤ੍ਰਮੁਖੀ ਰੁਚੀ ਧਾਰਨ ਵਿਚ ਹੈ। ਧੁਰੋ ਮਰਕਜ਼ (ਕੇਂਦਰ) ਅਥਵਾ ਇਸ ਇਕਾਈ ਨਾਲ ਜੁੜਨ ਵਿਚ ਸਦ-ਜੀਵਨ ਹੈ ਅਤੇ ਵਿਛੋੜੇ ਵਿਚ ਮੌਤ, ਜੀਉਂਦੇ ਜੀ ਮੌਤ ਤੇ ਚਉਰਾਸੀ ਦਾ ਗੇੜਾ।[1] ਨਿਰੰਕਾਰੀ ਤੇ ਸੁਵੇਦ ਸਤਿਗੁਰੂ ਨੇ ਮਨੁਖ ਤੋਂ ਮਨੁਖ ਨੂੰ ਪਾੜਨ ਵਾਲੇ ਸਭ ਆਈਨ ਮਨਸੂਖ ਕਰ ਦਿਤੇ। "ਇਕ" ਦੇ ਉਪਾਸ਼ਕ ਸਤਿਗੁਰੂ ਨੇ ਐਲਾਨ ਕੀਤਾ ਕਿ ਹੁਣ ਇਕੋ ਰਬ ਦੇ ਬੰਦਿਆਂ ਤੇ ਬਾਲਿਕਾਂ ਦੇ ਦੇਹੁਰੇ, ਇਸ਼ਟ ਦੇਵ, ਰੋਜ਼ਾਂ, ਰਸਮਾਂ, ਰੋਟੀ ਪਾਣੀ, ਤੁਰਨ ਫਿਰਨ ਵਾਲੇ ਰਸਤੇ, ਸੰਗਤਾਂ ਤੇ ਪੰਗਤਾਂ ਵਖ ਵਖ ਨਹੀਂ ਹੋਣਗੀਆਂ। ਇਸ ਤਰ੍ਹਾਂ ਗੁਰਦੇਵ ਨੇ ਖ਼ਾਲਕ ਦੀ ਕੁਲ ਮਖ਼ਲੂਕ ਨੂੰ ਏਕੇ ਉਤੇ ਕੇਂਦਰਤ ਕਰਨ ਦਾ ਦੈਵੀ, ਅਜੀਤ ਤੇ ਇਨਕਲਾਬੀ ਪ੍ਰੋਗਰਾਮ ਉਲੀਕਿਆ ਅਤੇ ਇਸ ਦਾ ਅਰੰਭ "ੳ ਸਤਿ" ਦੇ ਮੂਹਰੇ "੧" ਅੰਗ ਅੰਕਿਤ ਕਰਕੇ ਕੀਤਾ। ਇਸੇ ਵਿਚ ਹੀ ਤਾਂ ਬਾਬੇ ਦੀ ਸਫਲਤਾ ਦਾ ਭੇਦ ਸੀ। ਇਸ 'ਏਕੇ' ਦੇ ਬਲ ਬੋਤੇ ਹੀ ਬਾਬਾ ਇਹ ਆਖ ਕੇ ਸਗਲੀ ਧਰਤੀ ਸੋਧਨ ਚੜ੍ਹਿਆ ਸੀ ਕਿ "ਨਾ ਕੋਈ ਹਿੰਦੂ, ਨਾ ਮੁਸਲਮਾਨ"।

(ਅ) "ੳ" ਸੰਸਕ੍ਰਿਤ ਦੇ ਸ਼ਬਦ "ਓਮ" ਨੂੰ ਇਹ 'ੳ' ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿਤਾ ਹੈ। "ਗੁਰੂ ਸ਼ਬਦ ਰਤਨਾਕਰ" ਅਨੁਸਾਰ "ਓਮ ਦਾ ਮੂਲ 'ਅਵ' ਧਾਤੂ ਹੈ। ਜਿਸ ਦਾ ਅਰਥ ਹੈ—ਰਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ ਆਦਿ। ਓਅੰ ਸ਼ਬਦ ਸਭ ਦੀ ਰਖਿਆ ਕਰਨ ਵਾਲੇ ਕਰਤਾਰ ਦਾ ਬੋਧਕ ਹੈ। ਓਅੰਕਾਰ ਸ਼ਬਦ ਦਾ ਅਰਥ ਹੈ-"ਓਅੰ ਧੁਨਿ"। ਸੰਸਕ੍ਰਿਤ ਦੇ ਵਿਦਵਾਨਾਂ ਨੇ ੳ ਅ ਮ ਤਿੰਨਾਂ ਅਖਰਾਂ ਨੂੰ ਬ੍ਰਹਮਾ, ਬਿਸ਼ਨ, ਸ਼ਿਵ ਮੰਨਕੇ ਓਮ ਨੂੰ ਤਿੰਨ ਦੇਵ ਰੂਪ ਕਲਪਿਆ ਹੈ ਪ੍ਰੰਤੂ ਗੁਰਮਤ ਵਿਚ ਓਅੰ ਦੇ ਮੁਢ ਏਕਾ ਅੰਗ ਲਿਖ ਕੇ ਸਿਧ ਕੀਤਾ ਹੈ ਕਿ ਕਰਤਾਰ ਇਕ ਹੈ। (ਇਸਨੂੰ ਤਿੰਨਾਂ ਦੇਵਤਿਆਂ ਵਿਚ ਵੰਡਣਾ ਗੁਰਮਤ ਅਨੁਕੂਲ ਨਹੀਂ)। ਏਕਾ ਏਕੰਕਾਰ ਲਿਖਿ ਵੇਖਾਲਿਆ। ਊੜਾ ਓਅੰਕਾਰ ਪਾਸਿ ਬਹਾਲਿਆ।

(ਭਾਈ ਗੁਰਦਾਸ ਜੀ)।

ਇਸ ਤੋਂ ਛੁਟ "ਓਮ" ਦੇ ਅਰਥ ਹਾਂ, ਅੱਛਾ, ਜਾਂ ਤਥਾ-ਅਸਤੂ (ਐਸਾ ਹੀ ਹੋਵੇ) ਵੀ ਕੀਤੇ ਜਾਂਦੇ ਹਨ। 'ਓਮ' ਉਸ ਹਸਤੀ ਦਾ ਲਖਾਇਕ ਵੀ ਹੈ ਜੋ ਇਕ ਰਸ ਰਹੇ।

ਅਸੀ ਪਿਛੇ ਵਿਚਾਰ ਆਏ ਹਾਂ ਕਿ "ੳ ਸਤਿ" ਤੋਂ ਪਹਿਲਾਂ ਗੁਰੂ ਜੀ ਨੇ "੧" ਅੰਗ ਲਿਖ ਕੇ ਇਹ ਪ੍ਰਗਟ ਕੀਤਾ ਹੈ ਕਿ 'ਸਾਚਾ' ਨਿਰੰਕਾਰੁ ਨਿਜ ਥਾਇ" –ਭਾਵ (੧) "ਅਪਰੰਪਰ ਪਾਰਬ੍ਰਹਮ।" ਨਿਜ ਸਰੂਪ ਵਿਚ ਇਸਥਿਤ ਹੈ। ਪ੍ਰੰਤੂ ਉਹ ਇਕੋ ਸਮੇਂ ਨਿਜ ਸਰੂਪ ਵਿਚ ਇਸਥਿਤ ਹੁੰਦਾ ਹੋਇਆ (੨) "ਵਿਆ-ਪਕ" ਵੀ ਹੈ —

੧. ਏਕੰਕਾਰ ਨਿਰੰਜਨ ਨਿਰਭਉ (੧)
੨. ਸਭ ਜਲ ਥਲ ਰਹਿਆ ਸਮਾਈ। (੨)

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਵੀਚਾਰ ਅਨੁਸਾਰ "ਗੁਰੂ ਜੀ ਨੇ 'ੳ' ਅਖੱਰ ਨੂੰ ਪਹਿਲਾਂ ਥਾਂ ਦਿਤੀ ਹੈ। ਤੀਯਾ ਸੁਰਾਂ ਵਿਚ 'ੳ' ਨੂੰ ਸ਼੍ਰੋਮਣੀ ਸੁਰ ਥਾਪਿਆ ਹੈ। ਇਸ ਕਰਕੇ ਇਸ ਦਾ "ੳ" ਰੂਪ ਬਣ ਕੇ ਆਪਣੇ ਅਗਮ ਅਗੋਚਰ ਤੇ ਨਿਰਾਲੇ ਏਕੰਕਾਰ ਨੂੰ ਘਟ ਘਟ ਦਾ ਵਾਸੀ ਤੇ ਸਾਰੀ ਰਚਨਾ ਦਾ ਮੁਢ ਮੂਲ ਅਤੇ ਫੇਰ ਸਾਰੇ ਪਸਾਰੇ ਵਿਚ ਵਿਆਪਕ ਕਰਤਾ ਆਪਣੇ ਲਈ '੧' ਦੇ ਨਾਲ ਲਾ ਦਿਤਾ।"

(ਸੰਥਾ ਸ੍ਰੀ ਗੁਰੂ ਗ੍ਰੰਥ ਸਾਹਿਬ)

ਉਪ੍ਰੋਕਤ ਵੀਚਾਰ ਦੀ ਪੁਸ਼ਟੀ ਵਿਚ ਭਾਈ ਸਾਹਿਬ ਨੇ ਇਹ ਇਹ ਢੁਕਵੇਂ ਪ੍ਰਮਾਣ ਦਿਤੇ ਹਨ :—

| | |
|---|---|
| ੧. ਆਪੀਨੈ ਆਪੁ ਸਾਜਿਓ | "੧" |
| ਆਪੀਨੈ ਰਚਿਓ ਨਾਉ | "ੳ" |
| ੨. ਦੁਯੀ ਕੁਦਰਤਿ ਸਾਜੀਐ | 'ਸ੍ਰਿਸ਼ਟੀ' |
| ਕਰਿ ਆਸਣੁ ਡਿਠੋ ਚਾਉ | 'ਦ੍ਰਿਸ਼ਟੀ' |

ਭਾਈ ਗੁਰਦਾਸ ਜੀ ਅਨੁਸਾਰ :—

| | |
|---|---|
| ੧. ਗੁਰਮੁਖ ਏਕੰਕਾਰ ਉਪਾਇਆ | '੧' |
| ੨. ਓਅੰਕਾਰਿ ਅਕਾਰੁ ਪਰਗਟੀ ਆਇਆ | 'ੳ' |
| ੩. ਪੰਜ ਤਤ ਵਿਸਥਾਰੁ ਚਲਤੁ ਰਚਾਇਆ<br>ਖਾਣੀ ਬਾਣੀ ਚਾਰਿ ਜਗਤੁ ਉਪਾਇਆ | 'ਸ੍ਰਿਸ਼ਟੀ' |

ਸ੍ਰੀ ਗੁਰੂ ਨਾਨਕ ਦੇਵ ਜੀ "ੳ" ਨੂੰ ਸਾਰੀ ਰਚਨਾ ਦਾ ਰਚਨਹਾਰ ਅਥਵਾ ਕਰਤਾ ਮੰਨਦੇ ਹਨ :—

ਓਅੰਕਾਰ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ ॥[2]
ਓਅੰਕਾਰ ਸੈਲ[3] ਜੁਗ[4] ਭਏ ॥ ਓਅੰਕਾਰੁ ਬੇਦ ਨਿਰਮਏ ॥[5]
ਓਅੰਕਾਰ ਸਬਦਿ[6] ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥

ਇਸ ਸੰਬੰਧ ਵਿਚ ਤੀਜੇ, ਪੰਜਵੇਂ ਤੇ ਦਸਵੇਂ ਗੁਰੂ ਜੀ ਦੇ ਇਹ ਵਾਕ ਵੀ ਇਸ ਹਕੀਕਤ ਦੀ ਪੁਸ਼ਟੀ ਕਰਦੇ ਹਨ ਕਿ ੳ ਹੀ ਸਭ ਦਾ ਕਰਤਾ ਅਥਵਾ ਆਦਿ ਹੈ :—

੧. ਓਅੰਕਾਰਿ ਸਭ ਸ੍ਰਿਸਟਿ ਉਪਾਈ ॥ (ਮਾਰੂ ਮ: ੩)
੨. ਓਅੰਕਾਰ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥
(ਮਾਰੂ ਮ: ੫)

---

1. ਕੋਮੈਂ ਕੇ ਲੀਏ ਮੌਤ ਹੈ "ਮਰਕਜ਼" ਸੇ ਜੁਦਾਈ। ਹੋ ਸਾਹਿਬ ਮਰਕਜ਼ ਤੋਂ ਖ਼ੁਦੀ ਕਿਆ ਹੈ ? ਖ਼ੁਦਾਈ।
2. ਚੇਤਨ ਸ੍ਰਿਸ਼ਟੀ 3. ਦੇਸ 4. ਕਾਲ, 5. ਰਚੇ ਗਏ 6. ਸ਼ਬਦ ਦੇ ਸਿਮਰਨ ਰਾਹੀਂ।

੩. ਓਅੰਕਾਰ ਆਦਿ ॥ ਕਥਨੀ ਅਨਾਦਿ (ਜਾਪੁ ਸਾਹਿਬ)

੪. ਪ੍ਰਿਥਮ ਕਾਲ ਜਬ ਕੀਆ ਪਸਾਰਾ ॥
ਓਅੰਕਾਰ ਤੇ ਸ੍ਰਿਸਟੀ ਉਪਾਰਾ ॥ (ਬਚਿਤ੍ਰ ਨਾਟਕ)

ਉਪ੍ਰੋਕਤ ਪ੍ਰਮਾਣਾਂ ਤੋਂ ਇਹ ਗਲ ਵੀ ਸਪਸ਼ਟ ਹੋ ਗਈ ਕਿ "ਓ" ਦਾ ਉਚਾਰਣ 'ਓਅੰਕਾਰ' ਹੈ। ਪ੍ਰੰਤੂ 'ਓਅੰ' ਨਾਲ ਉਚਾਰਨ ਕੀਤੀ ਜਾਂਦੀ 'ਕਾਰ' ਦਾ ਅਰਥ ਜਿਥੇ ਭਾਈ ਸਾਹਿਬ ਭਾ: ਕਾਨ੍ਹ ਸਿੰਘ ਜੀ "ਧੁਨੀ" ਕਰਦੇ ਹਨ, ਉਥੇ ਭਾਈ ਸਾਹਿਬ ਭਾ: ਵੀਰ ਸਿੰਘ ਜੀ ਨੇ ਸੰਪ੍ਰਦਾਈ ਵਿਦਵਾਨਾਂ ਅਨੁਸਾਰ ਇਸ ਦੇ ਅਰਥ 'ਕੇਵਲ' ਕੀਤੇ ਹਨ–ਭਾਵ ਹੈ 'ਕੇਵਲ ਓਅੰ' ॥

(ਦ) "ਸਤਿ" :—

'੧ਓ' ਜੋ ਮੂਲ ਮੰਤ੍ਰ ਦੇ ਮੁਢ ਵਿਚ ਹੈ, ਦਾ ਸੰਖੇਪ ਜਿਹੀ ਵਿਆਖਿਆ ਉਪਰ ਆ ਚੁਕੀ ਹੈ। ਗੁਰੂ ਜੀ ਨੇ 'ਓ' ਦੇ ਮੁਢ ਵਿਚ '੧' ਰਖਕੇ ਇਸਨੂੰ ਨਵਾਂ ਤੇ ਸੰਪੂਰਨ ਰੂਪ ਦਿਤਾ ਜੋ ਸਿਖ ਜਗਤ ਵਿਚ ਬੀਜ ਮੰਤ੍ਰ ਮੰਨਿਆ ਗਿਆ ਤੇ ਮੂਲ ਮੰਤ੍ਰ ਦੇ ਮੁਢ ਵਿਚ ਹੋਣ ਕਰਕੇ ਆਪਣੇ ਆਪ ਹੀ ਜਪਿਆ ਜਾਣ ਲੱਗਾ। ਹੁਣ ਲਵੋ, ਪਦ 'ਸਤਿ' ਨੂੰ।

"੧ਓ" ਉਪ੍ਰੰਤ ਜੋ ਪਹਿਲਾ ਪਦ ਮੂਲ ਮੰਤ੍ਰ ਵਿਚ ਆਇਆ ਹੈ, ਉਹ ਸਤਿ ਹੈ। 'ਸਤਿ' ਜਾਂ 'ਸਚ' ਮਨੁਖ ਦੀ ਜੀਵਨ ਨੌਕਾ ਨੂੰ ਸੰਸਾਰ ਸਾਗਰ, ਜਿਸ ਵਿਚ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਦੀਆਂ ਛੱਲਾਂ ਅਤੇ ਈਰਖਾ, ਦਵੈਖ ਤੇ ਕੂੜ ਕੁਸੱਤ ਦੇ ਕਪੱਰ ਪੈ ਰਹੇ ਹਨ, ਪਾਰ ਲਾਉਣ ਲਈ ਓਵੇਂ ਹੀ ਜ਼ਰੂਰੀ ਵਸਤੂ ਹੈ ਜਿਵੇਂ ਸਮੁੰਦਰੀ ਜ਼ਹਾਜ਼ਾਂ ਲਈ ਤੂਫਾਨਾਂ ਵਿਚ ਦੀ ਲੰਘ ਕੇ ਮਿਥੀ ਮੰਜ਼ਲ ਉਤੇ ਪੁੱਜਣ ਲਈ 'ਕੰਪਾਸ'। ਇਸੇ ਲਈ 'ਸਤਿ' ਪਦ ਨੂੰ '੧ਓ' ਤੋਂ ਬਾਦ ਮੂਲ ਮੰਤ੍ਰ ਵਿਚ ਉਹ ਅਸਥਾਨ ਪ੍ਰਾਪਤ ਹੈ ਜੋ ਅਕਾਲ ਪੁਰਖ ਨਾਲ ਸੰਬੰਧਤ ਹੋਰ ਕਿਸੇ ਪਦ ਨੂੰ ਨਹੀਂ।

'ਸਤਿ' ਪਦ ਅਸਲ ਵਿਚ "੧" ਦਾ ਟੀਕਾ ਅਥਵਾ ਅਕਾਲ ਪੁਰਖ ਦਾ ਹੀ ਦੂਜਾ ਨਾਂ ਹੈ। ਗੁਰੂ ਜੀ ਮੂਲ ਮੰਤ੍ਰ ਉਚਾਰਣ ਉਪ੍ਰੰਤ ਜੋ ਕਿਸੇ ਸ਼ਬਦ ਰਾਹੀ ਅਕਾਲ ਪੁਰਖ ਦੀ ਵਿਆਖਿਆ ਅਥਵਾ ਪ੍ਰੀਭਾਸ਼ਾ ਕਰਦੇ ਹਨ ਤਾਂ ਉਹ 'ਸਤਿ' ਜਾਂ 'ਸਚ' ਹੀ ਹੈ :—"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ ॥" (ਜਪੁਜੀ)। ਉਪ੍ਰੋਕਤ ਸਿਫਤ ਵਾਲੀ ਹਸਤੀ ਇਕ, ਕੇਵਲ ਇਕ ਹੈ ਜਿਸਨੂੰ ਗੁਰਦੇਵ ਨੇ ਆਦਿ ਵਿਚ "੧ਓ" ਕਰਕੇ ਲਖਾਇਆ ਹੈ। ਇਸ ਤਰ੍ਹਾਂ "੧ਓ" ਤੇ ਸਤਿ ਅਭੇਦ ਹਨ।

ਗੁਰੂ ਜੀ ਨੇ ਅਕਾਲ ਪੁਰਖ, ਵਾਹਿਗੁਰੂ, ਹਰੀ ਆਦਿ ਸਮਾਨ ਅਰਥ ਵਾਚਕ ਸ਼ਬਦਾਂ ਤੋਂ ਬਾਦ ਜਿਤਨਾ ਜ਼ੋਰ "ਸਚ" ਉਤੇ ਦਿਤਾ ਅਤੇ ਇਸ ਪਦ ਦੀ ਵਰਤੋਂ ਕੀਤੀ ਹੈ, ਉਤਨੀ ਹੋਰ ਸਚ ਦੇ ਪਦ ਦੀ ਨਹੀਂ। ਸਚ ਅਣਹੋਂਦ ਦਾ ਨਾਂ ਹੀ ਕੂੜ ਹੈ, ਕਿਸੇ ਅਭਾਵ ਉਤੇ ਕੂੜ ਕੀ ਕੀ ਕਾਰੇ ਵਰਤਾਉਂਦਾ ਹੈ, ਜ਼ਰਾ ਗੁਰੂ ਜੀ ਦੇ ਆਪਣੇ ਸ਼ਬਦਾਂ ਵਿਚ ਹੀ ਵਾਚੋ :—

(ੳ) ਮਾਣਸ ਖਾਣੇ, ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ੍ ਘਰਿ ਬ੍ਰਾਹਮਣ ਪੂਰਹਿ ਨਾਦ ॥
ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰ ॥
ਕੂੜ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰ ।
ਨਾਨਕ, ਕੂੜ ਰਹਿਆ ਭਰਪੂਰਿ ॥
(ਆਸਾ ਦੀ ਵਾਰ)

(ਅ) ਕਲਿਕਾਤੀ ਰਾਜੇ ਕਸਾਈ,
ਧਰਮੁ ਪੰਖ ਕਰਿ ਉਡਰਿਆ ॥
ਕੂੜ ਅਮਾਵਸ ਸਚੁ ਚੰਦ੍ਰਮਾ,
ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥
ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥
(ਵਾਰ ਮਾਝ)

(ੲ) ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
ਤੀਨੇ ਓਜਾੜੇ ਕਾ ਬੰਧੁ ॥ (ਧਨਾਸਰੀ)

(ਸ) ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥
(ਆਸਾ ਦੀ ਵਾਰ)

(ਹ) ਸੰਸਾਰ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚੁ ਬਿਨਾ ॥
(ਵੇਖੋ ਏਥੇ ਨਾਮੁ ਤੇ 'ਸਚੁ' ਕਿਵੇਂ ਓਤ ਪੋਤ ਹਨ)

(ਕ) ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ, ਵੇ ਲਾਲੋ। (ਤਿਲੰਗ)

ਬਾਬੇ ਦੀ ਬਾਣੀ ਵਿਚੋਂ ਲਏ ਕੁਝ ਕੁ ਉਪ੍ਰੋਕਤ ਪਰਮਾਣਾਂ ਨੂੰ ਗਹੁ ਨਾਲ ਘੋਖਣ ਤੋਂ ਸਾਫ ਪਤਾ ਲਗਦਾ ਹੈ ਕਿ ਸਚ ਦੇ ਅਭਾਵ ਅਥਵਾ ਕੂੜ ਦੀ ਪਰਧਾਨਤਾ ਵਿਚ ਮਨੁਖੀ ਸਮਾਜ ਖਿਚੀ ਤਸਵੀਰ ਕਿਤਨੀ ਘਿਣਾਉਣੀ ਅਤੇ ਕੰਬਾਊ ਹੈ। ਨਿਰੰਕਾਰੀ ਬਾਬੇ ਦੇ ਆਗਮਨ ਸਮੇਂ ਸਚ ਨੂੰ ਕਿਨਾਰੇ ਰਖਕੇ ਅਗਵਾਈ ਤੇ ਪ੍ਰਕਾਸ਼ ਦੇਣ ਦੇ ਦਾਅਵੇਦਾਰ ਬ੍ਰਾਹਮਣ ਤੇ ਕਾਜ਼ੀ ਆਪਸ ਵਿਚ ਹੀ ਸੁਕੇ ਬਾਂਸਾਂ ਵਾਂਗ ਖਹਿ ਖਹਿ ਦਗਧ ਹੋ ਰਹੇ ਸਨ। ਇਸਦਾ ਵਾਹਿਦ ਇਲਾਜ ਸੀ-ਸਚ ਦਾ ਬੋਲ ਬਾਲਾ ਕਰਨਾ।

ਸੋ ਕੁਲ ਖਲਕ ਲਈ ਦਰਦ-ਮੰਦ ਦਿਲ ਰਖਣ ਵਾਲੇ ਨਿਰੰਕਾਰੀ ਨਾਨਕ ਨੇ "ੴ" ਦੀ ਪੂਜਾ, ਸਚ ਦੀ ਪ੍ਰਾਪਤੀ ਤੇ ਸਚੇ ਸੁਚੇ ਚਲਣ ਉਤੇ ਜ਼ੋਰ ਦਿਤਾ ਤੇ ਫੁਰਮਾਇਆ :—

ਮਨਿ ਹਠਿ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ (ਸ੍ਰੀ ਰਾਗ)

ਹੋਰ ਫੁਰਮਾਇਆ :- ਹਿਰਦੈ ਸਚੁ, ਏਹ ਕਰਣੀ
ਹੋਰ ਸਭੁ ਪਾਖੰਡ ਪੂਜ ਖੁਆਰੁ ॥ (ਪ੍ਰਭਾਤੀ)

ਜਿਵੇਂ ੴ ਦਾ ਕਦੀ ਪੁਰਾਣਾ, ਥੋਦਾ ਨਹੀਂ ਹੁੰਦਾ ਤਿਵੇਂ 'ਸਤਿ' ਜੋ ਉਸੇ ਦਾ ਸਰੂਪ ਹੈ, ਕਦੀ ਪੁਰਾਣਾ ਨਹੀਂ ਥੀਂਦਾ। ਇਸ ਹਕੀਕਤ ਨੂੰ ਗੁਰੂ ਜੀ ਇਉਂ ਕਲਮ ਬੰਦ ਕਰਦੇ ਹਨ :-

ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥
ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ।
(ਰਾਮਕਲੀ ਕੀ ਵਾਰ)

ਸਚਾਈ ਚੂੰਕਿ ਦੇਸ਼, ਕਾਲ ਦੀ ਕੈਦ ਤੋਂ ਉਪਰ ਹੈ, ਇਸ ਲਈ "ੴ" ਦੀ ਲੋਅ ਵਿਚ ਫੁਰਨ ਵਾਲੇ ਬੰਦਿਆਂ ਦੇ ਵੀਚਾਰ, ਸਦੀਵੀ ਸਿਧਾਂਤਾਂ ਬਾਰੇ ਕੋਈ ਅੰਤਰ ਨਹੀਂ ਰਖਦੇ। ਸੋ ਸਿਆਣਿਆਂ ਇਕੋ ਮਤ ਵਾਲੀ ਗਲ ਹੁੰਦੀ ਹੈ। ਏਸੇ ਲਈ ਇੰਗਲੈਂਡ ਦਾ ਪ੍ਰਸਿਧ, ਨੇਤ੍ਰ-ਹੀਨ ਕਵੀ-ਮਿਲਟਨ ਵੀ ਇਸ ਸਚਾਈ ਬਾਰੇ ਇਵੇਂ ਬਿਆਨ ਕਰਦਾ ਹੈ :—

Truth is a impossible to be Soiled by an out ward touch as the sun beam. (ਭਾਵ-ਸਚ ਨੂੰ ਕਿਸੇ ਵੀ ਬਾਹਰੀ ਵਸਤੂ ਦਾ ਮਟਿਆਉਣਾ ਉਸੇ ਤਰਾਂ ਅਸੰਭਵ ਹੈ ਜਿਵੇਂ ਕਿ ਸੂਰਜ ਦੀ ਕਿਰਨ ਨੂੰ।

ਸ਼ੇਕਸਪੀਅਰ ਸੰਸਾਰ ਪ੍ਰਸਿਧ ਮਨੋ ਵਿਗਿਆਨੀ ਤੇ ਮਹਾਨ ਨਾਟਕ-ਕਾਰ, ਇਸ ਸਚਾਈ ਨੂੰ ਐਸੇ ਹੀ ਪੇਸ਼ ਕਰਦਾ ਹੈ :—

Truth is truth to the end of reckoning'

(ਭਾਵ-ਸਚ ਪਰਲੋਕ ਤਕ ਸੱਚ ਹੀ ਰਹੇਗਾ)

ਵਾਹਿਗੁਰੂ ਜੀ ਦੇ ਦੋ ਪ੍ਰਕਾਰ ਦੇ ਨਾਮ ਹਨ - ਇਕ ਜ਼ਾਤੀ ਤੇ ਦੂਜੇ ਸਿਫ਼ਾਤੀ ਜਾਂ ਕਿਰਤਮ ਨਾਮ। ਗੁਣ ਜਾਂ ਕਰਮ ਕਰਕੇ ਪਏ ਨਾਮਾਂ ਨੂੰ ਕਿਰਤਮ ਜਾਂ ਕਰਮ ਨਾਮ ਕਰਕੇ ਦਸਿਆ ਗਿਆ ਹੈ। ਉਦਾਹਰਣ ਵਜੋਂ—ਰਹੀਮ, ਕਰੀਮ, ਅਲੱਖ ਅਗਮ, ਅਗੋਚਰ, ਅਭੰਜ, ਅਨੂਪ, ਪ੍ਰਤਿਪਾਲ, ਗਹਿਰ, ਗੰਭੀਰ ਤੇ ਬਖਸ਼ਿੰਦ ਆਦਿ ਸਭ ਕਰਮ ਨਾਮ ਹਨ। ਇਸ ਤੋਂ ਸੁਤੇ ਹੀ ਇਹ ਵੀ ਭਾਵ ਨਿਕਲਦਾ ਹੈ ਕਿ ਪ੍ਰਭੂ ਦਾ ਕੋਈ ਅਕਰਮ ਜਾਂ ਅਕਿਰਤਮ ਨਾਮ ਵੀ ਅਵੱਸ਼ ਹੋਵੇਗਾ। ਇਸੇ ਅਕਿਰਤਮ ਨਾਮ ਨੂੰ ਉਸ ਦਾ ਜ਼ਾਤੀ ਨਾਮ ਕਿਹਾ ਜਾ ਸਕਦਾ ਹੈ। ਗੁਰਦੇਵ ਨੇ ਪ੍ਰਭੂ ਦਾ ਜ਼ਾਤੀ ਨਾਮ ਹੋਣ ਦਾ ਇਹ ਮਾਮਲਾ ਤੇ ਅਦੁਤੀ ਰੁਤਬਾ ਵੀ "ਸਤਿ" ਨੂੰ ਦਿਤਾ ਹੈ। ਫੁਰਮਾਣ ਹੈ :—

ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿਨਾਮੁ ਤੇਰਾ ਪਰਾ ਪੂਰਬਲਾ[1]

ਸੋ ਇਹ ਕੁਝ ਕੁ ਅਨੁਮਾਨ ਤੇ ਝਲਕ ਹੈ ਉਸ ਤਮੰਵਰ ਤੋ

---

1. ਸਭ ਤੋਂ ਸ੍ਰੇਸ਼ਟ ਤੇ ਮੁਢਲਾ

ਗੁਰਬਾਣੀ ਵਿਚ ਆਏ ਪਹਿਲ ਮੰਗਲਾਂ ਵਿਚ ਪਦ "ਨਾਮੁ" ਦੀ ਵਰਤੋਂ ਨਹੀਂ ਪ੍ਰੰਤੂ ਬਾਣੀ ਦੇ ਕੁਝ ਸੰਪੂਰਨ ਮੰਗਲਾਂ ਅਥਵਾ ਮੂਲ ਮੰਤ੍ਰ ਅਤੇ ਦਸਾਂ ਸੰਖੇਪ ਮੰਗਲਾ ਵਿਚ "ੴ ਸਤਿ" ਦੇ ਨਾਲ "ਨਾਮੁ" ਪਦ ਦੀ ਵਰਤੋਂ ਕੀਤੀ ਗਈ ਹੈ। ਵਾਸਤਵ ਵਿੱਚ "ੴ, ਸਤਿ, ਨਾਮੁ" ਚਾਰੇ ਪਦ ਹੀ "ਅਕਾਲ ਪੁਰਖ ਵਾਹਿਗੁਰੂ" ਦੇ ਸਰੂਪ ਦੇ ਲਖਾਇਕ ਹਨ ਅਤੇ ਬਾਅਦ ਵਿਚ ਵਰਤੇ "ਕਰਤਾ ਪੁਰਖੁ ਨਿਰਭਉ ਨਿਰਵੈਰੁ" ਆਦਿ ਪਦ ਉਸਦੇ ਲਛਣਾਂ ਅਥਵਾ ਗੁਣਾ ਦੇ ਲਖਾਇਕ ਹਨ।

ਨਾਮੁ, ਨਾਮੀ-ਵਾਹਿਗੁਰੂ-ਦਾ ਹੋਣ ਕਰਕੇ ਉਸ ਨਾਲ ਅਭੇਦ ਹੈ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਪੁਸਤਕ "ਗਰਬ ਗੰਜਨੀ" ਵਿਚ ਲਿਖਦੇ ਹਨ ਕਿ "ਨਾਮ ਅਰ ਨਾਮੀ ਅਗਿਆਨ ਕਰਕੇ ਦੋਇ ਰੂਪ ਹੋ ਕਰ ਫੁਰਤੇ ਹੈ। ਗਿਆਨ ਭਏ ਤੇ ਨਾਮ ਨਾਮੀ ਏਕ ਹੋਇ ਜਾਤੇ ਹੈ।"

ਡਾਕਟਰ ਭਾਈ ਵੀਰ ਸਿੰਘ ਜੀ ਅਨੁਸਾਰ—'......ਗੁਰਬਾਣੀ ਅਨੁਸਾਰ ਨਾਮ ਇਕ ਆਤਮ ਵਿਦਿਆ ਹੈ ਜੋ ਜਗਿਆਸੂ ਸ੍ਰੀ ਈਸ਼੍ਵਰ ਪ੍ਰਾਪਤੀ ਦੀ ਅਕਾਂਖਿਆ ਤੋਂ ਲੈਕੇ, ਜਪ ਤੋਂ ਅਰੰਭ ਹੋਕੇ, ਸਾਈ ਮਿਲਾਪ ਤਕ ਲੈ ਜਾਂਦੀ ਹੈ। (ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ)

ਡਾਕਟਰ ਭਾਈ ਜੋਧ ਸਿੰਘ ਜੀ "ਗੁਰਮਤਿ ਨਿਰਣਯ" ਵਿਚ ਲਿਖਦੇ ਹਨ, "-ਨਾਮ ਪਦ ਇਕ ਸਰਬ-ਵਿਆਪਕ ਸ਼ਕਤੀ ਹੈ ਜੋ ਹਰਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ। ..........ਨਾਮ ਦਾ ਸਿਮਰਨ ਨਿਰੰਕਾਰ ਦੀ ਪੂਜਾ ਹੈ ਗੁਰਵਾਕ ਹਨ :-

(ੳ) ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥ (ਗਉੜੀ ਸੁਖਮਨੀ ਮ: ੫)

(ਅ) ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ (ਰਾਮ ਕਲੀ ਮ: ੩)

ਗੁਰਬਾਣੀ ਵਿਚ 'ਸਤਿ' ਅਤੇ 'ਨਾਮੁ' ਨੂੰ ਇਕੱਠਾ ਕਰਕੇ ਵੀ ਲਿਖਿਆ ਅਤੇ ਇਸ ਦੇ ਜਪਣ ਦੀ ਆਗਿਆ ਕੀਤੀ ਗਈ ਹੈ :-

(ੳ) ਜਪਿ ਮਨ ਸਤਿਨਾਮੁ ਸਦਾ ਸਤਿਨਾਮੁ (ਧਨਾਸਰੀ ਮ: ੪)

(ਅ) ਸਤਿ ਸਰਬ ਸਤਿਨਾਮੁ ਕਰਿ, ਸਤਿਗੁਰੂ ਨਾਨਕ ਦੇਵ ਜਪਾਇਆ। (ਭਾ: ਗੁਰਦਾਸ ਜੀ, ਵਾਰ ੨੪)

ਤਖਯੱਲ ਦੀ ਜੋ "ਸਤਿ" ਅਥਵਾ "ਸਚ" ਬਾਰੇ ਨਿਰੰਕਾਰੀ ਬਾਬੇ ਜੀ ਦੇ ਧੁਰ ਅੰਦਰ ਵਸਦੇ ਸਨ। ਜਦ ਉਨ੍ਹਾਂ ਚੌਰਥੇ ਵੀ ਪ੍ਰਭੂ ਦੇ ਸਦੀਵੀ ਤੇ ਮੂਢਲੇ ਗੁਣ ਦਾ ਬਿਉਰਾ ਦਿਤਾ ਹੈ ਤਾਂ ਉਸਨੂੰ "ਸਤਿ ਸੁਹਾਣੁ ਸਦਾ ਮਨਿ ਚਾਉ" ॥ ਕਰਕੇ ਹੀ ਦਰਸਾਇਆ ਹੈ। ਭਾਵ, ਉਹ ਸਤਿ ਹੈ, ਸੁੰਦਰ ਹੈ ਤੇ ਚੇਤਨ ਹੈ। ਸਤਿ, ਚਿਤ, ਅਨੰਦ ਹੈ। ਸ੍ਰੀ ਦਸਮੇਸ਼ ਜੀ ਵੀ ਜਾਪੁ ਸਾਹਿਬ ਵਿਚ ਜਿਥੇ ਵਾਹਿਗੁਰੂ ਦੇ ਹੋਰ ਅਨੇਕ ਕਰਮ ਨਾਮ ਉਚਾਰਦੇ ਹਨ, ਓਥੇ ਉਸਨੂੰ ਜ਼ਾਤੀ (ਅਕਰਮ) ਨਾਮ ਦੇਣ ਵੇਲੇ "ਸਦਾ ਸਚਦਾ ਨੰਦ" ਕਰਕੇ ਸਨਮਾਨਦੇ ਹਨ।

ਆਸਤਕ ਜਗਤ ਦੇ ਸਮੂਹ ਸੰਚਾਲਕਾਂ ਤੇ ਦਾਨਿਆਂ ਪੁਰਸ਼ਾਂ ਦਾ ਅਕਾਲਪੁਰਖ ਬਾਰੇ ਭਾਵੇਂ ਹੋਰ ਕਿਸੇ ਨੁਕਤੇ ਉਤੇ ਮਤ ਭੇਦ ਹੋਵੇ ਪ੍ਰੰਤੂ ਇਸ ਗਲ ਉਤੇ ਸਾਰੇ ਸਹਿਮਤ ਹਨ ਕਿ ਉਹ "ਸਤਿ" ਹੈ ਅਥਵਾ ਹੋਂਦ ਵਾਲਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨਾ ਕੇਵਲ "ਸਚ" ਨੂੰ ਇਤਨਾ ਬੁਲੰਦ ਰੁਤਬਾ ਹੀ ਦਿੰਦੇ ਹਨ ਸਗੋਂ ਹਰ ਹਾਲਤ ਵਿਚ 'ਸਚ' ਬੋਲਣ ਵਾਲਿਆਂ ਤੋਂ ਬਲ ਬਲ, ਸਦਵਾਰਨੇ ਵੀ ਜਾਂਦੇ ਹਨ, ਕੁਰਬਾਨੀਏ ਹੁੰਦੇ ਹਨ। ਆਪ ਜੀ ਦਾ ਵਾਕ ਹੈ :—

ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥

(ਵਾਰ ਗਉੜੀ)

ਪ੍ਰੰਤੂ ਸਚ ਰਿਦਿਓ ਬੋਲਣਾ ਹੈ, ਦਿਨ ਰਾਤ ਬੋਲਣਾ ਹੈ, ਹਰ ਔਖੀ ਸੌਖੀ ਵੇਲੇ ਬੋਲਣਾ ਹੈ। ਆਪ ਜੀ ਸ੍ਰੀ ਆਸਾ ਦੀ ਵਾਰ ਵਿਚ ਕੁਝ ਨਿਸ਼ਾਨੀਆਂ, ਕੁਝ ਚਹੁ ਪਤੇ, ਕੁਝ ਅਲਾਮਤਾਂ ਦਾ ਵੇਰਵਾ ਵੀ ਦਿੰਦੇ ਹਨ ਜੋ ਸਚ ਬੋਲਣ ਵਾਲਿਆਂ ਵਿਚ ਵਾਪਰਦੀਆਂ ਅਥਵਾ ਆ ਪਰਵੇਸ਼ ਕਰਦੀਆਂ ਹਨ। ਜੇ ਇਹ ਨਿਸ਼ਾਨੀਆਂ ਮਨੁਖ ਵਿਚ ਪ੍ਰਗਟ ਨ ਹੋਣ ਤਾਂ ਸਮਝ ਲਵੋ ਕਿ ਉਹ ਅਜੇ ਮਨ, ਬਚਨ, ਕਰਮ ਕਰਕੇ 'ਸਚ' ਦਾ ਪ੍ਰਸਤਾਰ ਨਹੀਂ ਬਣਿਆ। ਕੂੜ ਨੂੰ ਸਚ ਰੂਪੀ ਮਿਠੇ ਵਿਚ ਗਲੇਫ ਕੇ ਪੇਸ਼ ਕਰਨ ਦੀ ਚਤਰਾਈ ਕਰ ਕੇ ਠਗੀ ਮਾਰ ਰਿਹਾ ਹੈ। ਪ੍ਰੰਤੂ ਅਸੀ ਹਾਂ ਕਿ ਸਾਨੂੰ ਕਦੀ ਇਨ੍ਹਾਂ ਸਚਾਈਆਂ ਵਲ ਪੂਰਾ ਗਹੁ ਕਰਨ, ਇਨ੍ਹਾਂ ਨੂੰ ਘੋਖਣ ਤੇ ਧਾਰਨ ਕਰਨ ਦੀ ਫੁਰਸਤ ਹੀ ਨਹੀਂ ਮਿਲਦੀ। ਵਰਨਾ, ਇਹ ਕਿਵੇਂ ਹੋ ਸਕਦਾ ਹੈ ਕਿ ਅਸੀਂ "ਬਾਬੇ" ਵਾਂਗ "ਸੀਨੇ ਖਿਚ ਖਾ" ਦੀਵਾਨੇ ਹੋ, ਸੜ ਰਹੇ ਸੰਸਾਰ ਨੂੰ ਸੋਧਨ ਦਾ ਬੀੜਾ ਨ ਚੁਕੀਏ। ਚੈਨ, ਆਰਾਮ ਅਲਪ ਸੁਖ ਹਰਾਮ ਨ ਹੋਣ ਸਾਡੇ ਉਤੇ ਅਤੇ ਚੱਲ ਜਾਈਏ ਅਸੀਂ ਖਾਰੇ ਸਾਗਰਾਂ, ਪਰਬਤਾਂ ਤੇ ਜੰਗਲ ਬੇਲੇ "੧ਓ ਸਤਿ" ਦਾ ਛਿੱਟਾ ਦੇਕੇ ਠੰਡਾਂ ਪਾਉਣ ਹਿਤ। ਵੈਸੇ ਜਗਤ-ਬਾਬੇ ਨੇ ਤਾਂ ਸਾਨੂੰ ਸਮਝਾਉਣ ਬੁਝਾਉਣ ਤੇ ਜੀਵਨ ਜੁਗਤੀ ਦਸਣ ਵਿਚ ਕੋਈ ਕਸਰ ਬਾਕੀ ਨਹੀਂ ਰਹਿਣ ਦਿਤੀ ਪ੍ਰੰਤੂ ਅਸੀ ਹਾਂ ਕਿ ਅੰਮ੍ਰਿਤ ਬਚਨਾਂ ਦੀ ਛਹਿਬਰ ਹੇਠ ਆਏ ਵੀ ਵਿਰਵੇ ਹਾਂ, ਦੁਖੀ ਹਾਂ। ਮੰਜ਼ਲ ਵਲ ਵਧਣ ਲਈ ਧੁਰ ਕੀ ਗੁਰਬਾਣੀ ਦੇ ਰੂਪ ਵਿਚ ਅਭੁਲ ਰਹਨੁਮਾ ਪ੍ਰਾਪਤ ਹੈ, ਪ੍ਰੰਤੂ ਪੈਰ ਪੁਟਣ ਦੀ ਥਾਂ ਪੈਰ ਫੜੀ ਬੈਠੇ ਹਾਂ। ਸੁਣੋ, ਬਾਬੇ ਦੀ ਸਾਫ ਗੋਈ ਤੇ ਸਪਸ਼ਟ ਸੋਧ ਜੋ ਉਹ ਕੂੜ ਦੇ ਬਖਸ਼ਣੇ ਦੀ ਮਿਹਰਾਮਤ ਕਰਦੇ ਹਨ :

੧. ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥

੨. ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ।
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰ।

੩. ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ।
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ।

੪. ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ।
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥

੫. ਸਚੁ ਤਾ ਪਰੁ ਜਾਣੀਐ ਜਾ ਆਤਮ
ਤੀਰਥਿ ਕਰੇ ਨਿਵਾਸੁ ॥

੬. ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥

(ਆਸਾ ਦੀ ਵਾਰ)

ਏਹੋ ਜਿਹਾ ਹੈ ਬਾਬੇ ਦਾ ਬਖਸ਼ਿਆ 'ਸਤਿ' ਜੋ ਸਮੁੱਚੇ-ਜਗਤ ਦੀ ਸਦੀਵੀ ਅਗਵਾਈ ਲਈ ਉਨ੍ਹਾਂ ਨੇ "੧ਓ" ਨਾਲ ਲਗਾਇਆ

---

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ 'ਸਤਿਨਾਮੁ' ਦੀ ਵਿਆਖਿਆ ਕਰਦੇ ਲਿਖਦੇ ਹਨ :—

ਸਤਿ (ਸਤਯ) ਇਹ ਨਾਮ, ਅਥਵਾ ਸਤਯ ਹੈ ਜਿਸ ਅਕਾਲ ਪੁਰਖ ਦਾ ਨਾਮ, ਉਹ ਸਿਖਾਂ ਦਾ ਉਪਾਸਯ ਦੇਵ ਹੈ, ਇਸ ਭਾਵ ਅਨੁਸਾਰ ਸਤਿਨਾਮੁ ਦਾ ਉਪਦੇਸ਼ ਹੈ। ਚਿੰਤਨ ਤੇ ਜਪ ਸਮੇਂ 'ਸਤਿਨਾਮ' ਸ਼ਬਦ ਦਾ ਅਭਿਆਸ ਨਹੀਂ ਹੋਂਦਾ, ਕੇਵਲ ਸਤਿ ਦਾ ਹੋਇਆ ਕਰਦਾ ਹੈ। ਨਾਮ ਸ਼ਬਦ ਵਿਸ਼ੇਸ਼ਤਾ (ਅਪਣਤ) ਬੋਧਕ ਹੈ, ਜਿਵੇਂ ਹਰਿਨਾਮ, ਰਾਮ ਨਾਮ ਆਦਿਕ ਵਿਚ ਨਾਮ ਸ਼ਬਦ ਵੇਖੀਦਾ ਹੈ। (ਗੁਰਮਤ ਮਾਰ ਤੰਡ)

1. ਬਗੈਰ ਬਦੱਰਕਾਇ ਦਿਮਾਗ਼, ਕੇ ਰਸੀ ਬਾ ਦੋਸਤਾ ਬਗੈਰ ਜਜ਼ਬਾਓ ਸ਼ੌਕਿ ਤੋ ਰਹਨੁਮਾਇ ਚਿ ਕੁਨਦ ॥ ਰਾਹ ਵਿਖਾਉਣ ਵਾਲੇ ਤੋਂ ਬਿਨਾਂ ਮਿੱਤਰ (ਵਾਹਿਗੁਰੂ) ਪਾਸ ਕਿਵੇਂ ਪਹੁੰਚੇਂਗਾ ? (ਭਾਵ ਨਹੀਂ ਪਹੁੰਚ ਸਕੇਂ ਗਾ)। ਪ੍ਰੰਤੂ ਜੇ ਤੇਰੇ ਉਤਸਾਹ ਤੇ ਸ਼ੌਕ ਤੋਂ ਬਿਨਾਂ (ਕਾਮਲ) ਆਗੂ ਵੀ ਕੀ ਕਰੇਗਾ। "ਤਰਾ ਕਿ ਪਾਏ ਖ਼ੁਦਬ ਲੰਗ, ਰਹਨੁਮਾ ਚਿ ਕੁਨੱਦ, (ਤੂੰ ਜੋ ਆਪ ਹੀ ਪੈਰੋਂ ਲੰਗਾ ਹੈਂ, ਰਾਹ ਦੱਸਣ ਵਾਲਾ ਕੀ ਕਰੇਗਾ ?) (ਭਾ: ਨੰਦ ਲਾਲ ਜੀ)

ਅੰਕਿਤ ਕੀਤਾ। ਅਜ ਦਾ ਸਿਪਰਾਂ ਨੂੰ ਛੂਹ ਰਿਹਾ ਵਗਿਆਨੀ ਚਾਹੇ ਚੰਦ ਤੇ ਪੁਜ ਜਾਏ ਚਾਹੇ ਸ਼ੁਕਰ ਤੇ, ਚਾਹੇ ਇਕ ਖਰਬ ਬ੍ਰਹਮੰਡਾਂ (ਜਿਸ ਬ੍ਰਹਮੰਡ ਦਾ ਸਾਡਾ ਸੂਰਜ ਮੰਡਲ ਹਿਸਾ ਹੈ, ਉਸ ਵਿਚ ਇਕ ਅਰਬ ਪੰਜਾਹ ਕਰੋੜ ਦੇ ਲਗ ਭਗ ਸੂਰਜ ਮੰਡਲ ਹਨ।) ਦੀ ਥਾਂ ਹੋਰ ਹੋਰ ਖਰਬਾਂ ਬ੍ਰਹਮੰਡਾਂ ਦਾ ਥਹੁ ਪਤਾ ਲਾ ਲਵੇ, ਉਸ ਨੂੰ ਸ਼ਾਂਤੀ ਨਿਰੰਕਾਰੀ ਸਤਿਗੁਰੂ ਦੇ '੧ਓ' 'ਸਤਿ' ਮੂਲ ਮੰਤ੍ਰ, ਤੇ ਇਸ ਦੀ ਵਿਆਖਿਆ-ਗੁਰਬਾਣੀ-ਵਿਚ ਦਰਸਾਈਆਂ ਅਬਦੀ (ਅਮਰ) ਸਚਾਈਆਂ ਨੂੰ ਸਮਝਣ ਤੇ ਹਿਰਦਿਓਂ ਅਪਣਾਉਣ ਵਿਚ ਹੀ ਪ੍ਰਾਪਤ ਹੋਵੇਗੀ। ਸਦੀਵੀ ਅਨੰਦ-"ਬਾਹਰਿ ਢੂੰਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ", ਦਾ ਭੇਦ 'ਸਮਝਣ' ਵਿਚ ਹੀ ਮਿਲੇਗਾ। ਸੁਖ ਦਾ ਨਿਰਭਰ ਮਨ ਦੀ ਅਵਸਥਾ ਉਤੇ ਹੈ, ਬਾਹਰ ਦੇ ਪਦਾਰਥਾਂ ਤੇ ਸਾਧਨਾਂ ਉਤੇ ਨਹੀਂ। ਅਜੇਹੀ ਅਵਸਥਾ "੧ਓ ਸਤਿ" ਨਾਲ ਜੁੜਿਆਂ ਪ੍ਰਾਪਤ ਹੁੰਦੀ ਹੈ। ਹਜ਼ੂਰੀ ਵਿਚੋਂ ਮਿਲਦੀ ਹੈ, ਦੂਰੀ ਵਿਚੋਂ ਨਹੀਂ।

ਨਿਰੰਕਾਰੀ ਤੇ ਉਪਕਾਰੀ ਸਤਿਗੁਰ ਦਾ ਇਹ ਪੈਗਾਮ ਸਮਸਤ ਸੰਸਾਰ ਦੀਆਂ ਅਸ਼ਾਂਤ ਤੇ ਪਰਮ ਦੁਖੀਆਂ ਰੂਹਾਂ ਨੂੰ ਦੇਣ ਦੀ ਜ਼ੁੰਮੇਂਵਾਰੀ ਉਸ ਦੇ ਨਾਮ ਧਰੀਕ ਸਿਖਾਂ ਉਤੇ ਹੈ। ਜੇ ਅਸੀਂ ਬਾਬੇ ਦੀ ਹਜ਼ੂਰੀ, ਬਾਬੇ ਦੇ ਦਰਬਾਰ, ਥਾਂ ਲਭਾਉਂਦੇ ਤੇ ਸੁਰਖਰੂ ਜਾਣਾ ਲੋੜਦੇ ਹਾਂ, ਉਸਦੇ ਚਰਨਾਂ ਅਥਵਾ ਗੋਦੀ ਦੀ ਛੁਹ ਦਾ "ਘਣਾ ਤੇ ਸਦੀਵੀ ਅਨੰਦ" ਮਾਣਨਾ ਚਾਹੁੰਦੇ ਹਾਂ ਤਾਂ ਆਓ, ਅਜ ਤੋਂ, ਹੁਣੇ ਹੀ, ਤੱਤ ਛਿਨ ਪ੍ਰਤਿਗਿਆ ਤੇ ਪ੍ਰਣ ਕਰੀਏ ਕਿ ਅਸਾਂ ਗੁਰਦੇਵ ਦੇ ਇਸ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਤੋਂ ਪਹਿਲਾਂ ਪਹਿਲਾਂ ਹੀ ਬਾਬੇ ਦੀ "ਸਿਖ ਮਤ" ਪਹਿਲਾਂ ਆਪ ਹਿਰਦਿਓਂ ਧਾਰਨੀ ਹੈ, ਆਪ ਸਚਿਆਰੇ[1] ਬਣਨਾ ਹੈ ਤੇ ਫੇਰ ਸਿਦਕ ਭਰੇ ਦਿਲ ਤੇ ਪਵਿੱਤਰ ਨਿਗਾਹ ਨਾਲ "ਨਿਰਭਉ" ਹੋ ਕੇ ਸੰਸਾਰ ਦੇ ਕੋਨੇ ਕੋਨੇ ਤਕ "੧ਓ ਸਤਿ" ਉਤੇ ਆਸਰਤ "ਨਾਮ ਜਪਣ" "ਧਰਮ ਦੀ ਕਿਰਤ ਕਰਨ" ਤੇ "ਵੰਡ ਕੇ ਛਕਣ ਦਾ" ਤ੍ਰੈ ਪਖਾ ਪੈਗਾਮ ਤੇ ਪ੍ਰੋਗਰਾਮ ਪਹੁੰਚਕੇ ਬਾਬੇ ਦੇ ਮਣਾਂ ਮੂੰਹੀਂ ਰਿਣ ਵਿਚੋਂ ਇਕ ਕਿਣਕਾ ਅਦਾ ਕਰਨ ਦਾ ਨਿਮਾਣਾ ਜਿਹਾ ਜਤਨ ਕਰਨਾ ਹੈ।

ਉਠੋ, ਗੁਰਦੇਵ ਆਪਣੇ ਬਿਰਦ ਦੀ ਲਾਜ ਰਖਦੇ ਹੋਏ ਅਵੱਸ਼ ਬਹੁੜੀ ਕਰਨਗੇ। ਵੇਖੋ, ਗੁਰੂ ਜੀ ਦੇ ਅਨਿੰਨ ਸਿਖ, ਭਾ: ਗੁਰਦਾਸ ਜੀ, ਆਪਣੇ ਮਖਸੂਸ ਅੰਦਾਜ਼ ਤੇ ਪੁਖਤਾ ਵਿਸ਼ਵਾਸ ਨਾਲ ਸਾਨੂੰ ਪ੍ਰੇਰਤ ਤੇ ਉਤਸ਼ਾਹਤ ਕਰ ਰਹੇ ਹਨ :—

(ੳ) ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ
ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ।
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ
ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ।
ਭਾਵਨੀ ਭਗਤਿ ਭਾਇ ਕਉਡੀ ਅਗ੍ਰ ਭਾਗ ਰਾਖੈ।
ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ।
ਸਤਿਗੁਰ ਦਯਾ-ਨਿਧਿ ਮਹਿਮਾ ਅਗਾਧਿ ਬੋਧ
ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ। (੧੧੧)

(ਅ) ਗੁਰਮੁਖਿ ਪੰਡਤੁ ਹੋਇ ਜਗ ਪ੍ਰਬੋਧੀਐ।
ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ।
ਗੁਰਮੁਖਿ ਸਤੁ ਸੰਤੋਖੁ ਨ ਕਾਮ ਕਰੋਧੀਐ।
ਗੁਰਮੁਖ ਹੈ ਨਿਰਵੈਰੁ ਨ ਵੈਰ ਵਿਰੋਧੀਐ।
ਚਹੁ ਵਰਨਾ ਉਪਦੇਸੁ ਸਹਜ ਸਮੋਧੀਐ।
ਧੰਨ ਜਣੇਦੀ ਮਾਉ ਜੋਧਾ ਜੋਧੀਐ।

## ਗੁਰਸਿੱਖੀ ਦੀਆਂ ਤਿੰਨ ਬੁਨਿਆਦੀ ਗੱਲਾਂ

(੧) **ਪਾਹੁਲ** ਖੰਡੇਦਾਰ (ਅੰਮ੍ਰਿਤ) ਛਕਣਾ।

(੨) **ਅੰਮ੍ਰਿਤ ਵੇਲੇ** ਜਾਗਣਾ ਤੇ ਭਜਨ ਬੰਦਗੀ ਕਰਨਾ।

(੩) **ਸਤਿਸੰਗ** ਵਿਚ ਜਾ ਕੇ ਸਿਫਤ ਸਾਲਾਹ ਗਾਵਣੀ-ਸੁਣਨੀ।

1. ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ। (ਜਪੁਜੀ)

# ਸਾਹਿਬੁ ਮੇਰਾ ਨੀਤ ਨਵਾਂ

ਪ੍ਰੋ: ਗੁਰਦਿਆਲ ਸਿੰਘ ਫੁੱਲ★

ਇਹ ਸਾਰਾ ਬ੍ਰਹਿਮੰਡ ਇਕ ਨੂਰ ਦਾ ਪਸਾਰਾ ਹੈ। ਇਕ ਅੱਟਲ ਨੂਰ ਦੀ ਅਗਮੀ ਤੇ ਅਲੌਕਿਕ ਖੇਡ ਹੈ ਇਹ ਨੂਰ ਹੀ ਸਮੁਚੀ ਅੰਦਰਲੀ ਤੇ ਬਾਹਰਲੀ ਸੁੰਦਰਤਾ ਦਾ ਅਧਾਰ ਹੈ। ਇਹ ਨੂਰ ਸਮੁਚੀ ਸ੍ਰਿਸ਼ਟੀ ਦੇ ਘਟ ਘਟ ਵਿਚ ਤੇ ਕਣ ਕਣ ਵਿੱਚ ਪ੍ਰਕਾਸ਼ ਮਾਨ ਹੈ।

"ਸਭ ਮਹਿ ਜੋਤਿ, ਜੋਤ ਹੈ ਸੋਇ।
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ।"

ਅਣੂਆਂ ਦੀ ਕੇਂਦਰੀ ਖਿੱਚ ਵਾਂਗ ਘਟ ਘਟ ਵਿੱਚ ਪਸਰਿਆ ਯਾਂ ਪ੍ਰਕਾਸ਼ਮਾਨ ਹੋਇਆ ਨੂਰ ਜੋ ਆਤਮਾ ਕਹਾਉਂਦਾ ਹੈ ਆਪਣੇ ਭਾਵ 'ਬ੍ਰਹਮ' ਜਾਂ ਪਰਮਾਤਮਾ ਵਲ ਇਕ ਅਗੰਮੀ ਖਿਚ ਰਖਦਾ ਹੈ। ਤੇ ਇਹ ਹੀ ਹਰ ਸੁਚੇ ਪਿਆਰ ਦਾ ਅਧਾਰ ਹੈ। ਪਰਮਾਤਮਾ ਆਪਣੇ ਆਤਮਕ ਕਿਣਕੇ ਨੂੰ ਇਉਂ ਹੀ ਆਪਣੀ ਵਲ ਖਿਚੇ ਆਉਣ ਦੀ ਸ਼ਕਤੀ ਪਰਦਾਨ ਕਰਦਾ ਹੈ, ਜਿਵੇਂ ਚੁੰਬਕ ਕਚੇ ਲੋਹੇ ਦੇ ਆਪ ਹੁਦਰੇ ਹੋਏ ਕਿਣਕਿਆਂ ਦੀ ਆਤਮਕ ਖਿਚ ਨੂੰ, ਇਕਾਗਰ ਕਰਕੇ ਆਪਣੀ ਵਲ ਖਿਚਦਾ ਹੈ। ਇਸ ਦੇ ਵਿਚਕਾਰ ਤੀਨ ਲੋਕ ਕੀ ਪਿਆਰੀ ਤੇ ਸੰਤਾ ਦੀ ਵੈਰਨ ਮਾਇਆ, ਕਈ ਰੂਪ ਧਾਰਕੇ, ਜਿਵੇਂ ਕਾਮੁਕ, ਕੂੜ ਦੀ ਕੰਧ ਮੁਸਕਾਨ ਤੇ ਚਲਿਤਰ ਆਦਿ, ਆ ਜਾਂਦੀ ਹੈ, ਜਿਸ ਨਾਲ ਇਹ ਖਿੱਚ ਮਜੀਠ ਰੰਗੀ ਹੋਣ ਦੀ ਥਾਂ ਕੁਸੰਭੇ ਰੰਗੀ ਛਿਨ ਭੰਗਰੀ ਹੋ ਨਿਬੜਦੀ ਹੈ।

ਗੁਰੂ ਨਾਨਕ ਦੇਵ ਜੀ ਇਸ ਆਤਮਾ ਪਰਮਾਤਮਾ ਦੀ ਖਿਚ ਜਾਂ ਪਿਆਰ ਨੂੰ ਪਰਗਟਾਉਣ ਲਈ ਪਤੀ ਪਤਨੀ, ਕੰਤ ਸੁਹਾਗਣ, ਪਿਤਾ ਪੁਤ, ਸਾਹਿਬ ਚੇਰੀ, ਸੂਰਜ ਚਕਵੀ, ਚੰਦ ਚਕੋਰ ਆਦਿ ਕਈ ਰੂਪਕ ਵਰਤਦੇ ਹਨ। ਗੁਰੂ ਸਾਹਿਬ ਸੂਫੀ ਰਹਸਵਾਦੀ ਕਵੀਆਂ ਵਾਂਗ ਇਸ ਪ੍ਰੀਤ ਦੇ ਪ੍ਰਗਟਾ ਲਈ ਆਸ਼ਕ ਮਾਸ਼ੂਕ, ਪ੍ਰੇਮੀ ਪ੍ਰੇਮਕਾ, ਆਦਿ ਵਾਲੇ ਰੂਪਕ ਨਹੀ ਵਰਤਦੇ, ਜਿਸ ਕਰਕੇ ਗੁਰੂ ਸਾਹਿਬ ਦੇ ਰਹੱਸ ਪਰਗਟਾ ਵਿੱਚ ਅਨੋਖਾ ਰਸ, ਅਨੰਦ ਮਿਠਾਸ ਤੇ ਸਾਂਤ ਭਾਵ ਆਪਣੇ ਆਪ ਉਸਰਦਾ ਹੈ, ਜਿਸ ਨਾਲ ਅੰਦਰਲਾ ਕੌਲ ਫੁਲ ਖਿੜ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਇਸ ਮਹਾਨ ਮਨੋਵਿਗਿਆਨਕ ਸੱਚ ਨੂੰ ਚੰਗੀ ਤਰ੍ਹਾਂ ਅਨੁਭਵ ਕਰਦੇ ਹਨ ਕਿ ਮਨੁਖ ਨਵੀਨਤਾ ਦਾ ਆਸ਼ਕ ਹੈ। ਮਨੁਖੀ ਮਨ ਹਰ ਵੇਲੇ ਨਵਾਂ ਰਸ-ਰੰਗ ਤਾਂਘਦਾ ਹੈ ਤੇ ਉਸੇ ਨਾਲ ਹੀ ਤ੍ਰਿਪਤ ਹੁੰਦਾ ਹੈ। ਇਕ ਪਖੀ ਅਹਿਲ, ਇਕ ਸਾਰ ਪ੍ਰੀਵਰਤਨ-ਰਹਿਤ ਤੇ ਪੁਰਾਣੀ ਚੀਜ਼ ਦੀ ਸੰਗਤ ਵਿੱਚ ਫਿੱਕਾ ਪੈ ਜਾਂਦਾ ਹੈ। ਇਥੋਂ ਤੀਕ ਕਿ ਜੇ ਸੁੰਦਰਤਾ, ਪ੍ਰੀਤਮ, ਪਿਆਰ ਅਨੰਦ ਵੀ ਨਵੀਨਤਾ ਤਿਆਗ ਬੈਠਦੇ ਹਨ ਤਾਂ ਉਨ੍ਹਾਂ ਤੋਂ ਵੀ ਅਕ ਜਾਂਦਾ ਹੈ। ਏਹੋ ਹੀ ਮਨੋਵਿਗਿਆਨਕ ਵਿਕਾਸ ਦਾ ਤਤ ਹੈ ਤੇ ਇਹੋ ਹੀ ਅਸ਼ਾਂਤੀ ਦਾ ਆਧਾਰ ਹੈ ਤੇ ਆਤਮਕ ਅਨੰਦ ਪ੍ਰਾਪਤ ਕਰਨ ਲਈ ਸੇਧ ਦਿੰਦਾ ਹੈ।

ਗੁਰੂ ਨਾਨਕ ਦੇਵ ਜੀ ਦੀ ਕੋਮਲ ਆਤਮਾ ਰਿਸ਼ੀਆਂ ਮੁਨੀਆਂ ਦੇ ਦੇਸ਼ਾਂ ਵਿਚ ਲੋਕਾਂ ਨੂੰ ਦੁਖੀ ਵੇਖ ਕੇ ਕੰਬ ਉਠੀ। ਉਨ੍ਹਾਂ ਨੇ ਇਸ ਰੋਗ ਦਾ ਕਾਰਨ ਲਭਣ ਲਈ ਚਾਰੇ ਚਕ ਗਾਹੇ। ਹਰੇਕ ਮੰਦਰ, ਧਰਮ ਅਸਥਾਨ, ਜੋਗੀ ਟਿਲੇ, ਸਿਧ ਮਠ ਤਾਂਈ ਉਹ ਆਪ ਅਪੜੇ ਤੇ ਹਰ ਵਿਚਾਰ, ਧਰਮ, ਮਤਵਾਲੇ ਸੰਤ ਫਕੀਰ ਨਾਲ ਬਚਨ ਬਿਲਾਸ ਕਰਕੇ ਉਨ੍ਹਾਂ ਇਹ ਤੱਤ ਕਢਿਆ ਕਿ ਮਨੁਖ 'ਨਾਸ਼ਮਾਨ' ਚੀਜ਼ਾਂ ਨੂੰ ਪੂਜ ਰਹੇ ਹਨ ਤੇ ਹੰਢਣ ਹਾਰ ਵਿਅਕਤੀਆਂ ਨੂੰ ਪਿਆਰ ਕਰਕੇ ਕਮਜ਼ੋਰ ਹੋ ਗਏ ਹਨ ਜਿਸ ਕਰਕੇ ਉਹ ਅਤਿ ਦੇ ਨਿਰਬਲ ਤੇ ਆਪਾ ਹੀਣ ਬਣ ਗਏ ਹਨ। ਉਹ ਸਚ ਦਾ ਆਸਰਾ ਤਿਆਗ ਕੇ ਕੂੜ, (ਬਿਨਸਣਹਾਰ ਕੱਚ ਵਰਗੇ ਕੂੜ) ਅਗੇ ਮਥੇ ਰਗੜ ਰਹੇ ਹਨ।

ਇਹ ਅਮਰ ਸਚਾਈ ਹੈ ਕਿ ਮਨੁਖ ਉਹੋ ਕੁਝ ਬਣ ਜਾਂਦਾ ਹੈ, ਜਿਹੋ ਜਿਹੇ ਨੂੰ ਉਹ ਪਿਆਰ ਕਰੇ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਇਸ ਧਰਤ-ਤਲ ਤੇ ਪਰਵੇਸ਼ ਕੀਤਾ ਤਾਂ 'ਕੂੜ' ਨੂੰ ਪੂਜਨ ਵਾਲੇ, ਕੂੜ ਨੂੰ ਹੀ ਰਬ ਸਮਝਣ ਵਾਲੇ ਵਟਿਆਂ ਨੂੰ ਮਤਿਕਾਰ ਵਾਲੇ, ਸੱਪਾਂ ਨੂੰ ਤੇ ਮੜ੍ਹੀਆਂ ਤੇ ਨਿਆਜ਼ਾਂ ਚੜ੍ਹਾਉਣ ਵਾਲੇ ਸਭ ਕੂੜ ਕਪਟ ਦੀਆਂ ਕਠ ਪੁਤਲੀਆਂ ਬਨ ਚੁਕੇ ਸਨ। ਜਿਸ ਕਰਕੇ ਸਾਰੇ ਕੂੜ ਦਾ ਅਨ੍ਹੇਰਾ ਛਾ ਚੁਕਾ ਸੀ ਤੇ ਕੂੜ ਪਰਧਾਨ ਫਿਰ ਰਿਹਾ ਸੀ :—

'ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ'। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਭੁਲਿਆਂ ਤੇ ਕੂੜ ਜੰਜਾਲ ਵਿਚ ਫਸਿਆਂ ਨੂੰ ਰਾਹੇ ਪਾਉਣ ਲਈ ਨਵੀਂ ਸੇਧ ਦਿਤੀ, ਜਿਸ ਨਾਲ 'ਹਸੰਦਿਆਂ, ਖੇਲੰਦਿਆਂ, ਪੈਨੰਦਿਆਂ' ਵਿੱਚੇ ਮੁਕਤੀ ਪ੍ਰਾਪਤ ਕੀਤੀ ਜਾ ਸਕੇ। ਜਿਸ ਨਾਲ 'ਹਥ' ਕਾਰ ਵਲ ਤੇ ਦਿਲ ਯਾਰ ਵਲ ਆਪਣੇ ਆਪ ਲਗੇ ਰਹਿਣ ਇਸ ਲਈ ਉਨ੍ਹਾਂ ਨੇ ਆਪਣੇ ਸਾਹਿਬ ਤੇ ਆਪਣੇ ਪ੍ਰੀਤਮ ਦਾ ਬਾਕੀ ਦੁਨਿਆਵੀ ਲੋਕਾਂ ਦੇ ਪ੍ਰੇਮੀਆਂ ਤੇ ਆਸ਼ਕਾਂ ਨਾਲ ਟਾਕਰਾ ਕਰਕੇ ਦਸਿਆ ਕਿ ਉਨ੍ਹਾਂ ਦਾ ਸਾਹਬ

★ਖਾਲਸਾ ਕਾਲਜ, ਅੰਮ੍ਰਿਤਸਰ

ਨਿਤ 'ਨਵਾਂ' ਹੈ, ਅਲੌਕਿਕ ਹੈ, ਹਰ ਵੇਲੇ ਨਿਰਾਲਾ ਹੈ, ਜਿਸ ਕਰਕੇ ਉਨ੍ਹਾਂ ਦਾ ਪਿਆਰ ਫਿਕਾ ਨਹੀਂ ਪੈਂਦਾ, ਰਸ ਖਿੜਕਦਾ ਨਹੀਂ, ਸਗੋਂ ਸਾਹਿਬ ਦੀ ਨਵੀਂ ਰਮਜ਼ ਤੇ ਨਵੀਨ ਖਿਚ ਹਰ ਵੇਲੇ ਆਤਮਕ ਸਤਾਰ ਨੂੰ ਖਿਚੀ ਰਖਦੀ ਹੈ, ਜਿਸ ਨਾਲ ਪ੍ਰੇਮ ਹੁਲਾਰੇ ਵਿਚ ਗੜੀ ਰਹਿੰਦੀ ਹੈ। ਹੁਲਾਰਾ ਦੁਨਿਆਵੀ ਪਿਆਰ ਵਾਂਗ ਖਤਮ ਨਹੀਂ ਹੁੰਦਾ ਕਿਉਂਕਿ :—

"ਮੂ ਲਾਲਨ ਸਿਉ ਪ੍ਰੀਤਿ ਬਨੀ। ਤੋਰੀ ਨਾ
ਤੂਟੈ ਛੋਰੀ ਨਾ ਛੂਟੈ ਐਸੀ ਮਾਧੋ ਖਿੰਚ ਤਨੀ।"

ਅਜ ਵਾਸ਼ਨਾ ਮਨੋਵਿਗਿਆਨੀਆਂ ਤੇ ਰਹਸ-ਪਿਆਰ ਮਨੋ-ਵਿਗਿਆਨੀਆਂ ਦਾ ਕਥਨ ਹੈ ਕਿ ਦੁਨਿਆਵੀ ਆਸ਼ਕ ਮਾਸ਼ੂਕ ਦੇ ਇਸ਼ਕ ਘੋਲ ਵਿਚ ਮੇਲ ਤੋਂ ਪਹਿਲਾਂ, ਜਿਸ ਵਿੱਚ ਆਪਾ ਵਾਰਨ, ਸਦਕੇ ਜਾਣ ਤੇ ਸੇਵਾ ਕਰਨ ਦੀ ਰੁਚੀ ਪਰਧਾਨ ਹੁੰਦੀ ਹੈ, ਕਾਫੀ ਸ਼ਕਤੀ ਤੇ ਆਤਮਕ ਜਿਹਾ ਰਸ ਹੁੰਦਾ ਹੈ, ਪਰ ਮੇਲ ਹੁੰਦੇ ਸਾਰ ਇਹ ਰਸ ਖਤਮ ਹੋ ਜਾਂਦਾ ਹੈ। ਤਦੇ ਉਹ ਕਹਿੰਦੇ ਹਨ, ਕਿ ਭਾਵੇਂ ਪ੍ਰੇਮੀ ਸੌ ਮਰਜ਼ੀ ਕਹਿਣ ਕਿ ਉਹ ਇਸ਼ਕ-ਵਿਆਹ ਕਰਾਉਣਾ ਚਾਹੁੰਦੇ ਹਨ, ਪਰ ਇਸ਼ਕ-ਵਿਆਹ ਦੁਨੀਆਂ ਵਿੱਚ ਕੋਈ ਚੀਜ਼ ਨਹੀ, ਕਿਉਂਕਿ ਜਦ ਦੋ ਪ੍ਰੇਮੀਆਂ ਦਾ ਵਿਆਹ ਹੋ ਜਾਂਦਾ ਹੈ ਤਾਂ ਪਿਆਰ ਖਤਮ ਹੋ ਜਾਂਦਾ ਹੈ, ਕਾਰਨ ਏਹੋ ਕਿ ਲਾਗੇ ਆਉਣ ਨਾਲ ਉਨ੍ਹਾਂ ਦੀ ਨਵੀਨਤਾ ਪੁਰਾਤਨਤਾ ਵਿੱਚ ਬਦਲ ਜਾਂਦੀ ਹੈ। ਪਿਆਰ ਲਈ ਨਵੀਨ ਇਸ਼ਕ ਹੁਲਾਰੇ ਬਹੁਤ ਜ਼ਰੂਰੀ ਹਨ, ਨਹੀ ਤਾਂ ਪਿਆਰ ਮੁਰਝਾ ਜਾਂਦਾ ਹੈ।

ਸਤਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਪ੍ਰੀਤਮ, ਭਾਵ ਸਾਹਿਬ ਨੂੰ, ਆਪਣੇ ਸਾਜਨ ਨੂੰ, ਆਪਣੀ ਆਤਮਾ ਦੇ ਮਾਲਕ ਤੇ ਪਾਲਕ ਨੂੰ, ਨਿਤ ਨਵਾਂ ਰਹਿਣ ਵਾਲਾ ਦਸਿਆ ਹੈ। ਜੋ ਉਨ੍ਹਾਂ ਨੂੰ ਨਿਤ ਨਵੀਆਂ ਦਾਤਾਂ ਹੀ ਨਹੀ ਬਖਸ਼ਦਾ, ਸਗੋਂ ਹਰ ਵੇਲੇ ਨਵੀਆਂ ਪਿਆਰ ਤਰੰਗਾਂ ਨੂੰ ਸੁਰਜੀਤ ਰਖਦਾ ਹੈ, ਜਿਸ ਨਾਲ ਕਿਰਤ ਕਰਦਿਆਂ ਵੀ ਆਤਮਾ ਸੁਰ ਹੋਈ ਸਤਾਰ ਵਾਂਗ ਆਪਣੇ ਆਪ ਅਨੰਤ-ਪਰਕਾਸ਼ ਵਿਚ ਇਸ਼ਨਾਨ ਕਰਕੇ ਆਪਣੇ ਆਪ ਵਿਗਸਦੀ ਰਹਿੰਦੀ ਹੈ।

"ਸਾਹਿਬ ਮੇਰਾ ਨੀਤ ਨਵਾ ਸਦਾ ਸਦਾ ਦਾਤਾਰ"—ਉਹਨਾਂ ਦਾ ਸਾਹਿਬ ਦੁਨਿਆਵੀ ਨਹੀਂ। ਮਾਇਆ-ਪਦਾਰਥ ਦਾ ਬਣਿਆ ਹੋਇਆ ਨਹੀਂ ਜੋ ਹੰਡ ਜਾਵੇਗਾ। ਦੁਨੀਆ ਦੀ ਹਰ ਚੀਜ਼ ਕਾਲ ਵਸ਼ ਹੋ ਜਾਂਦੀ ਹੈ ਤੇ ਦੁਨੀਆ ਦਾ ਆਸ਼ਕ-ਮਸ਼ੂਕ, ਪਿਤਾ-ਪੁਤਰ ਮਾਂ ਪੁਤਰੀ, ਮਿਤਰ ਆਦਿ ਹੰਢਣਸਾਰ ਹਨ ਤੇ ਇਹਨਾਂ ਦਾ ਪਿਆਰ ਵੀ ਸਰੀਰਾਂ ਤਕ ਸੀਮਤ ਹੋਣ ਕਰਕੇ ਸਥਿਰ ਨਹੀ, ਸੁਪਨੇ ਨਿਆਈਂ ਹੈ ਭਾਵ ਕਾਲ ਵਸ਼ ਹੈ। ਇਸਦੇ ਉਲਟ ਸਤਗੁਰੂ ਨਾਨਕ ਦਾ ਸਾਹਿਬ ਅਕਾਲ ਹੈ।

ਤੂੰ ਅਕਾਲ ਪੁਰਖ ਨਾਹੀ ਸਿਰਕਾਲਾ।
ਤੂੰ ਪੁਰਖ ਅਲੇਖ ਅਗੰਮ ਨਿਰਾਲਾ।

ਦੁਨਿਆਵੀ ਪ੍ਰੀਤਮ ਸੀਮਤ ਤੇ ਕਾਲ-ਵਸ ਹੋਣ ਕਰਕੇ ਉਸ ਦਾ ਪਿਆਰ ਵੀ ਸੀਮਤ ਤੇ ਕਾਲ ਵਸ ਹੋ ਜਾਂਦਾ ਹੈ ਤੇ ਏਹੋ ਜੇਹੇ ਪ੍ਰੀਤਮ ਨੂੰ ਪਿਆਰ ਕਰਨ ਵਾਲਾ ਮਨੁਖ ਵੀ ਕਮਜ਼ੋਰ ਤੇ ਡਰਾਕਲ ਹੋ ਨਿਬੜਦਾ ਹੈ।

ਸਤਿਗੁਰ ਨਾਨਕ ਦੇਵ ਜੀ ਦਾ ਸਾਹਿਬ ਅਲਖ, ਅਪਾਰ, ਅਗੰਮ ਅਗੋਚਰ, ਅਕਾਲ ਤੇ ਕਰਤਾ ਪੁਰਖ ਹੈ। ਉਹਨਾਂ ਦਾ ਸਾਹਿਬ ਪੂਰਾ ਹੈ। ਪੂਰੇ ਚਿਟੇ ਪਰਕਾਸ਼ ਵਾਂਗ, ਜਿਸ ਵਿਚੋਂ ਕਈ ਸਤਰੰਗੀ ਰਸ ਰੰਗ ਉਪਜ ਕੇ ਆਪਣੇ ਆਲੇ ਦੁਆਲੇ ਅਨੰਦ ਉਸਾਰਦੇ ਰਹਿੰਦੇ ਹਨ।

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲ ਨਾ ਕਰਮਾ।
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨਾ ਭਰਮਾ।

ਉਹ ਆਪ ਅਲੇਖ ਹੈ ਤੇ ਪਰਮੇਸ਼ਰ ਹੈ। ਆਪ ਆਪਣੀ ਕੁਦਰਤ ਵਿੱਚ ਵਿਚਰ ਰਿਹਾ ਹੈ ਤੇ ਨਿਤ ਜਨਮ ਵਾਲੀਆਂ ਲਹਿਰਾਂ ਵਾਂਗ ਨਿਤ ਨਵੀਆਂ ਤਰਖਾਂ ਛੋੜਦਾ ਰਹਿੰਦਾ ਹੈ। ਉਸ ਦੇ ਲਖਾਂ ਲੈਣ, ਲਖਾਂ ਕੌਣ ਹਨ ਪਰ ਦਿਸਨ ਵਿੱਚ ਕੋਈ ਵੀ ਨਹੀ।

ਉਸ ਦੀ ਸਦ-ਹਰਿਆਵਲ ਦਾ ਕਾਰਨ ਤੇ ਸਦ-ਨਵੀਨਤਾ ਦਾ ਕਾਰਨ ਇਹ ਹੈ ਕਿ ਉਸ ਦਾ ਇਕ ਰੰਗ ਵੀ ਬਹੁ ਰੰਗੀ ਹੈ ਤੇ ਉਹ ਬਹੁ ਰੰਗੀ ਵੀ ਇਕ ਰੰਗੀ ਹੈ। ਉਹ ਸਭ ਕੁਝ ਆਪ ਹੈ ਤੇ ਉਜ ਹੀ ਵਖ ਵਖ ਰੂਪ ਧਾਰਦਾ ਹੈ ਜਿਵੇਂ ਜਲ ਵਖ ਵਖ ਭਾਂਡਿਆ ਵਿੱਚ ਰੂਪ ਵਟਾਉਂਦਾ ਹੈ।

ਆਪੇ ਸੁਣੇ ਆਪੇ ਕਥੇ ਆਪੇ ਸੁਣਿ ਵਿਚਾਰ।
ਆਪੇ ਰਤਨ ਪਰਖਿ ਤੂੰ ਆਪੇ ਮੋਲ ਅਪਾਰ।
ਸਾਚਉ ਮਨੁ ਮਹਤੁ ਤੂੰ ਆਪੇ ਦੇਵਨ ਹਾਰ।
ਹਰਿ ਜੀਉ ਤੂੰ ਕਰਤਾ ਕਰਤਾਰ।
ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ।
ਆਪੇ ਮੋਤੀ ਊਜਲੋ ਆਪੇ ਭਗਤ ਬਸੀਠ।
ਆਪੇ ਸਾਗਰ ਬੋਹਥਾ ਆਪੇ ਪਾਰ ਅਪਾਰ॥

ਆਪੇ ਸਤਿਗੁਰ ਆਪੇ ਸੇਵਕ ਆਪੇ ਸ੍ਰਿਸਟੀ ਉਪਾਈ ਹੈ। ਆਪੇ ਨੇੜੇ ਆਪੇ ਦੂਰੇ......ਜਿਸ ਕਰਕੇ ਉਸ ਵਿੱਚ ਅਤਿ ਦਾ ਅਨੰਦਮਈ ਨਿਰਾਲਾ ਰਸ ਆ ਜਾਂਦਾ ਹੈ, ਕਿਉਂਕਿ ਉਸਦਾ ਸੁਭਾਓ ਮਾਇਆ ਨਾਲੋਂ ਵਖਰਾ ਹੈ।

ਆਪੇ ਆਪੁ ਉਪਾਇ ਨਿਰਾਲਾ
ਆਪੇ ਸਾਚਾ ਥਾਨੁ ਕੀਓ ਦਇਆਲਾ

ਮਨੁਖੀ ਮਨ ਪਹਿਲਾਂ ਕਿਸੇ ਨੂੰ ਪਿਆਰ ਕਰਦਾ ਹੈ, ਫੇਰ ਉਸ ਦੀ ਬਾਬਤ ਜਾਣਨ ਦਾ ਜਤਨ ਕਰਦਾ ਹੈ ਤੇ ਜੇ ਉਹਦਾ ਮਸ਼ੂਕ ਪੂਰਨ ਭਾਂਤ ਜਾਣਿਆ ਜਾਵੇ ਤਾਂ ਆਸ਼ਕ ਦਾ ਦਿਲ ਮਸ਼ੂਕ ਤੋਂ ਕਾਹਲਾ ਪੈ ਜਾਂਦਾ ਹੈ ਤੇ ਅਕ ਜਾਂਦਾ ਹੈ। ਇੰਨ ਬਿੰਨ ਉਂਜ ਹੀ ਬੱਚੇ ਦਾ ਦਿਲ ਇਕ ਖਡੌਣੇ ਤੋਂ ਕਾਹਲਾ ਪੈ ਜਾਇਆ

ਕਰਦਾ ਹੈ। ਪਹਿਲਾਂ ਤਾਂ ਬੱਚਾ ਨਵੇਂ ਖਡੌਣੇ ਨਾਲ ਖੁਸ਼ ਹੁੰਦਾ ਹੈ ਪਰ ਤੀਜੇ ਦਿਨ ਉਸ ਨੂੰ ਪਰੇ ਮਾਰਦਾ ਹੈ। ਇਵੇਂ ਹੀ ਅਸੀ ਪਹਿਲਾਂ ਤਾਂ ਕੋਈ ਚੀਜ਼ ਜਾਂ ਤਸਵੀਰ ਬੜੇ ਚਾਅ ਨਾਲ ਲਿਆਂਦੇ ਹਾਂ ਪਰ ਉਹ ਚੀਜ਼ ਨਿਤ ਨਵੀਂ ਖਿਚ ਉਸਾਰ ਨਹੀਂ ਸਕਦੀ ਜਿਸ ਕਾਰਨ ਚੌਥੇ ਦਿਨ ਅਸੀ ਉਸ ਤੋਂ ਮੂੰਹ ਮੋੜ ਲੈਂਦੇ ਹਾਂ। ਕਿਉਂ ? ਕਿਉਂਕਿ ਉਸ ਵਿਚ ਸਾਨੂੰ ਨਿਤ ਨਵੀਂ ਖੁਸ਼ੀ ਦੇਣ ਦੀ ਸਮਰਥਾ ਨਹੀਂ ਰਹਿੰਦੀ ਤੇ ਨਾ ਹੀ ਉਸ ਵਿੱਚ ਇਹ ਸਮਰਥਾ ਹੁੰਦੀ ਹੈ।

ਅਜ ਤਾਂ ਇਹ ਕਿਹਾ ਜਾਂਦਾ ਹੈ ਕਿ ਜਿਹੜਾ ਮਿਤਰ ਤੁਹਾਨੂੰ ਨਿਤ ਨਵਾ ਰਸ ਨਹੀਂ ਦੇ ਸਕਦਾ, ਉਸ ਨੂੰ ਬਦਲ ਲੈਣਾ ਚਾਹੀਦਾ ਹੈ ਤੇ ਜਿਹੜੀ ਤਸਵੀਰ ਤੁਹਾਨੂੰ ਨਿਤ ਸੋਹਣੀ ਨਹੀ ਲਗਦੀ ਉਹ ਲਾਹ ਸੁੱਟਣੀ ਚਾਹੀਦੀ ਹੈ। ਇਹੋ ਕਾਰਨ ਹੈ ਸਾਡੀ ਦੋਸਤੀ ਕੁਝ ਸਮਾਂ ਪਾ ਕੇ ਮੱਠੀ ਪੈ ਜਾਂਦੀ ਹੈ ਭਾਵ ਇਹ ਕਿ ਦੁਨਿਆਵੀ ਪਿਆਰ ਕਚੇ ਕਸੁੰਭੇ ਰੰਗ ਵਾਂਗ ਸਮੇਂ ਦੇ ਨਾਲ ਨਾਲ ਮੱਠਾ ਪੈਕੇ ਉਡ ਜਾਂਦਾ ਹੈ। ਪਰ ਸਤਿਗੁਰ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਨ੍ਹਾਂ ਦਾ ਸਾਹਿਬ ਬੜਾ ਬੇਅੰਤ ਹੈ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

"ਅੰਤੁ ਨਾ ਸਿਫਤੀ ਕਹਣਿ ਨਾ ਅੰਤੁ।
ਅੰਤੁ ਨਾ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ।
ਅੰਤ ਨ ਜਾਪੈ ਕਿਆ ਮਨਿ ਮੰਤੁ।
ਅੰਤੁ ਨਾ ਜਾਪੈ ਕੀਤਾ ਆਕਾਰੁ।
ਅੰਤੁ ਨਾ ਜਾਪੈ ਪਾਰਾਵਾਰੁ।
ਅੰਤ ਕਾਰਣਿ ਕੇਤੇ ਬਿਲਲਾਹਿ।
ਤਾਕੇ ਅੰਤ ਨ ਪਾਏ ਜਾਹਿ।
ਇਹ ਅੰਤ ਨਾ ਜਾਣੈ ਕੋਇ।
ਬਹੁਤਾ ਕਹੀਐ ਬਹੁਤਾ ਹੋਇ।"

ਬੇਅੰਤ ਹੋਣ ਕਾਰਨ ਉਹ ਸਰਬ ਵਿਆਪਕ ਤੇ ਅਟੱਲ ਹੈ। ਆਉਣ ਜਾਣ ਦੇ ਗੇੜ ਤੋਂ ਉਪਰ ਹੈ।

ਜਹ ਦੇਖਾ ਤਹ ਦੀਨ ਦਇਆਲਾ।
ਆਇ ਨਾ ਜਾਈ ਪ੍ਰਭ ਕਿਰਪਾਲਾ ॥

ਉਹ ਉਚੀ ਪ੍ਰਤਿਭਾ ਵਾਲਾ ਸਿਰਜਨ ਹਾਰ ਹੈ। ਜਿਸ ਦਾ ਅਸਲ ਰੰਗ ਸੱਚ ਹੈ।

ਆਪੇ ਕੁਦਰਤ ਕਰੇ ਸਾਜਿ।
ਸਚੁ ਆਪਿ ਨਿਬੇੜੇ ਰਾਜੁ ਰਾਜਿ ॥

ਉਹ ਐਨਾ ਵਿਲਖਣ ਹੈ, ਬਹੁ ਪੱਖੀ ਹੈ, ਬਹੁ ਰੂਪੀਆ ਹੈ, ਬਹੁ ਰਸੀਆ ਹੈ ਕਿ ਉਸ ਦਾ ਮੁਲ ਨਹੀ ਪਾਇਆ ਜਾ ਸਕਦਾ। ਮਨੁਖ ਉਸ ਨਾਲ ਇਕ ਸੁਰ ਹੋ ਕੇ ਵਿਗਸ ਸਕਦਾ ਹੈ। ਉਸ ਨੂੰ ਮਨੁਖ ਪਰਖ ਨਹੀ ਸਕਦਾ, ਕਿਉਂਕਿ ਇਹ ਇਕ ਕਿਣਕਾ ਕਿਵੇਂ ਪ੍ਰਕਾਸ਼ ਪੁੰਜ ਦੀਆਂ ਵਚਿਤਰ ਲਾਟਾਂ ਤੇ ਕਿਰਨਾਂ ਦਾ ਨਿਰਨਾ ਕਰ ਸਕਦਾ ਹੈ ?

"ਅਪਰੰਪਰ ਅਗਮ ਅਗੋਚਰ ਗੁਰਮੁਖਿ
ਹਰਿ ਆਪਿ ਤੁਲਾਏ ਅਤੁਲੁ ਤੋਲਿ।
... ... ... ... ...
ਤੂੰ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ
ਜੋ ਕੁਝ ਹੋਇਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ।
ਤੇਰਾ ਅੰਤੁ ਨਾ ਜਾਣਾ ਮੇਰੇ ਸਾਹਿਬ
ਮੈ ਅੰਧੁਲੇ ਕਿਆ ਚਤੁਰਾਈ।
ਕਿਆ ਹਉ ਕਥੀ ਕਥੇ-ਕਥਿ ਦੇਖਾ
ਮੈ ਅਕਥੁ ਨਾ ਕਥਨਾ ਜਾਈ।

ਉਸਨੂੰ ਕੋਈ ਸਰਾਫ ਜਾਂ ਤਕੜੀ ਤੋਲ ਨਹੀਂ ਸਕਦੀ

ਕਉਣੁ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ। ਸੋ ਸਤਿਗੁਰੂ ਨਾਨਕ ਸਾਹਿਬ ਦਾ ਅੰਤ ਨਹੀ ਪਾਇਆ ਜਾ ਸਕਦਾ। ਇਸ ਲਈ ਉਹ ਪੁਰਾਣਾ ਨਹੀਂ ਹੋ ਸਕਦਾ ਹੈ।

ਜਿਉਂ ਜਿਉਂ ਇਸ ਸਾਹਿਬ ਦਾ ਸਿਮਰਨ ਕਰੀਏ ਤਿਉਂ ਤਿਉਂ ਰਸ ਫਿਕਾ ਪੈਣ ਦੀ ਥਾਂ ਰੰਗ ਚੜਦਾ ਜਾਂਦਾ ਹੈ, ਨਵਾਂ ਹੁਲਾਰਾ ਆਉਂਦਾ ਹੈ, ਅੰਦਰ ਅੰਗਮੀ ਰਸ ਉਪਜਦਾ ਹੈ। ਇਹੋ ਕਾਰਨ ਹੈ ਸਤਿਗੁਰ ਨਾਨਕ ਦੇਵ ਜੀ ਆਪਣੇ ਨਿਤ ਨਵੇਂ ਰਹਿਣ ਵਾਲੇ ਸਾਹਿਬ ਦਾ ਨਾਮ ਲੈਣ ਵਾਲਿਆਂ ਤੋਂ ਵੀ ਕੁਰਬਾਨ ਜਾਂਦੇ ਹਨ।

ਹਉ ਕੁਰਬਾਨੈ ਜਾਉ ਤਿਨ ਕੈ ਲੈਨਿ ਜੋ ਤੇਰਾ ਨਾਉ।
ਲੈਨਿ ਜੋ ਤੇਰਾ ਨਾਉ ਤਿਨਾ ਕੈ ਹਉ ਸਦ ਕੁਰਬਾਨੈ ਜਾਉ।

ਤੇ ਇਹ ਨਵਾਂ ਸਾਹਿਬ ਭਾਵ ਇਹ ਪ੍ਰੀਤਮ ਆਪੁ ਗੁਆ ਕੇ ਹੀ ਪਾਇਆ ਜਾਂਦਾ ਹੈ।

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।

ਇੰਜ ਸਤਿਗੁਰੂ ਨਾਨਕ ਦੇਵ ਜੀ ਧਰਤੀ ਤੇ ਬੰਦਿਆਂ ਨੂੰ ਤੇ ਮਾਇਕ ਜੀਵਾਂ ਨੂੰ ਬਹੁਤ ਹੀ ਕਲਾਤਮਕ ਤੇ ਸੁਹਜ-ਸੁਆਦੀ ਰਮਜ਼ ਢੰਗ ਨਾਲ ਇਕ ਰਹੱਸ-ਮਈ ਸੋਧ ਦੇ ਰਹੇ ਹਨ ਕਿ ਨਿਤ ਨਵਾਂ ਰਹਿਣ ਵਾਲਾ ਸਾਹਿਬ ਧਿਆਵੋ, ਉਸਨੂੰ ਸਿਮਰੋ ਕਿਉਂਕਿ ਦੁਨਿਆਵੀ ਇਸ਼ਕ ਤੇ ਮਸ਼ੂਕ ਸਭ ਫਿਕੇ ਪੈ ਜਾਂਦੇ ਹਨ, ਪੁਰਾਣੇ ਪੈ ਜਾਂਦੇ ਹਨ ਭਾਵ ਹੰਢ ਜਾਂਦੇ ਹਨ। ਅਟਲ ਸੱਚ ਨੂੰ ਸਿਮਰਨ ਨਾਲ ਹੀ ਮਾਇਆ, ਕੂੜ, ਹਨੇਰਾ ਧੋਤਾ ਜਾ ਸਕਦਾ ਹੈ ਪਰ ਮਾਇਆ-ਪਿਆਰ ਨਾਲ ਨਹੀ। ਸੱਚ ਨੂੰ ਸਮਝਣ ਲਈ ਸਚ ਬਣਨਾ ਪੈਂਦਾ ਹੈ ਤੇ ਸੱਚ ਬਣਨ ਲਈ ਨਿਤ ਲਖ-ਲਖ ਕਰਦੇ ਸੱਚ ਨੂੰ ਸਿਮਰਨਾ ਜ਼ਰੂਰੀ ਹੈ।

"ਨਾਨਕ ਲਾਲੋ ਲਾਲ ਹੈ ਸਚੇ ਰਤਾ ਸਚੁ।

# ਜਪੁਜੀ ਵਿਚ ਪੰਜ ਖੰਡਾਂ ਦਾ ਰਹੱਸ

ਪ੍ਰੋ. ਦੀਵਾਨ ਸਿੰਘ★

ਪੰਜ ਖੰਡਾਂ ਦੀ ਵਿਚਾਰ ਅਤੀ ਦੁਰਗਮ ਹੈ। ਇਹ ਨਿਰੋਲ ਰਹੱਸਵਾਦੀ ਖੇਤਰ ਤੇ ਰਹੱਸਵਾਦੀ ਅਨੁਭਵ ਦਾ ਵਿਸ਼ਾ ਹੈ। ਇਥੇ ਬੁਧੀ ਅਤੇ ਦਰਸ਼ਨਵਾਦ ਦੇ ਖੰਭ ਝੜ ਜਾਂਦੇ ਹਨ। ਇਸ ਲਈ ਜੋ ਕੁਝ ਗੁਰੂ ਸਾਹਿਬ ਨੇ ਆਪਣੇ ਅਗੰਮੀ ਅਨੁਭਵ ਵਿਚੋਂ ਪ੍ਰਸਾਦਿ ਰੂਪ ਪਰਦਾਨ ਕੀਤਾ ਹੈ, ਉਸੇ ਦਾ ਹੀ ਉਲੇਖ ਜਾਂ ਵਿਸ਼ੇ-ਗਤ ਵਿਆਖਿਆ ਕਰਨੀ ਉਚਿਤ ਹੈ। ਆਪਣੇ ਵਲੋਂ ਕੋਈ ਕਲਪਣਾ-ਤਮਕ ਜਾਂ ਵਿਚਾਰਾਤਮਕ ਵਾਧ ਘਾਟ ਕਰਨਾ ਇਕ ਅਵੱਗਿਆ ਹੀ ਹੋਵੇਗੀ।

ਡਾ: ਤਾਰਨ ਸਿੰਘ ਨੇ ਪੁਸਤਕ 'ਗੁਰੂ ਨਾਨਕ ਚਿੰਤਨ ਤੇ ਕਲਾ' ਵਿਚ ਇਹਨਾਂ ਪੰਜਾਂ ਖੰਡਾਂ ਨੂੰ ਸੂਫੀਆਂ ਦੀਆਂ ਮੰਜ਼ਲਾਂ ਦੇ ਸਮਾਨੰਤਰ ਮੰਨਿਆ ਹੈ। ਇਹ ਵਿਚਾਰ ਸ਼ੁਧ ਨਹੀਂ ਜਾਪਦਾ, ਕਿਉਂ ਕਿ ਸੂਫੀਆਂ ਦੀਆਂ ਮੰਜ਼ਲਾਂ ਇਕ ਸਾਧਿਕ ਜਾਂ ਜਗਿਆਸੂ ਦੇ ਆਤਮਕ ਵਿਕਾਸ ਨੂੰ ਦਰਸਾਣ ਵਾਲੀਆਂ ਹਨ। ਉਹਨਾਂ ਦੀ ਕੋਈ ਸੁਤੰਤਰ ਅਸਤਿਤਵ ਜਾਂ ਹੋਂਦ ਨਹੀਂ ਚਿਤਵੀ ਗਈ। ਸ਼ਰੀਅਤ, ਤਰੀਕਤ, ਮਾਰਫਤ ਤੇ ਹਕੀਕਤ ਕੇਵਲ ਸੂਫੀ ਸੰਕੇਤ ਹਨ, ਜਿਨ੍ਹਾਂ ਨੂੰ ਕਦੀ ਵੀ ਇਸ ਢੰਗ ਨਾਲ ਨਿਖੇੜ ਨਹੀਂ ਕੀਤਾ ਗਿਆ, ਜਿਵੇਂ ਗੁਰੂ ਸਾਹਿਬ ਨੇ ਜਪੁਜੀ ਵਿਚ ਪੰਜ ਖੰਡਾਂ ਵਿਚ ਕੀਤਾ ਹੈ। ਪੰਜ ਖੰਡਾਂ ਵਿਚੋਂ ਪਹਿਲਾ ਖੰਡ 'ਧਰਮ ਖੰਡ' ਹੈ। ਸੂਫੀਆਂ ਵਿਚ ਪਹਿਲਾ ਪੜਾਅ ਸ਼ਰੀਅਤ ਦਾ ਹੈ। ਸਰੀਅਤ ਇਸਲਾਮੀ ਰਹੁ-ਰੀਤ ਦਾ ਨਾਂ ਹੈ। ਪਰ ਕਦੇ ਵੀ ਸ਼ਰੀਅਤ ਨੂੰ ਪਰਾਭੌਤਕ ਪੱਧਰ ਦੇ ਅੰਕਿਤ ਨਹੀਂ ਕੀਤਾ ਗਿਆ, ਜਿਵੇਂ ਗੁਰੂ ਸਾਹਿਬ ਨੇ ਧਰਤੀ ਨੂੰ ਇਕ ਧਰਮਸਾਲ ਆਖਕੇ ਅਤੇ ਧਰਤੀ ਦੀ ਵਿਰਾਟਾਕਾਰ (Cosmic) ਸਥਿਤੀ ਨੂੰ ਅਤੇ ਇਸ ਦੇ ਜੀਵਾਂ ਦੀ ਹਾਲਤ ਨੂੰ ਥੋੜੇ ਜਿਹੇ ਸਬਦਾਂ ਵਿਚ ਸੰਕੇਤ ਮਾਤ੍ਰ ਬਿਆਨ ਕਰ ਦਿਤਾ ਹੈ। ਇਸੇ ਤਰ੍ਹਾਂ 'ਗਿਆਨ ਖੰਡ' ਦਾ ਵਰਨਣ ਸੂਫੀਆਂ ਦੇ ਤੀਜੇ ਪੜ੍ਹਾ ਨਾਲੋਂ ਅਤੀ ਭਿੰਨ ਹੈ। ਇਥੇ ਫਿਰ ਵਿਰਾਟਾ-ਕਾਰ ਕਲਪਣਾ-ਅਨੁਭਵ ਹੈ। ਦੂਜੀ ਮੰਜ਼ਿਲ ਤਰੀਕਤ ਦੇ ਸਮਾਨੰਤਰ ਕੋਈ ਖੰਡ ਨਹੀਂ। ਸਰਮ ਖੰਡ ਤੇ ਕਰਮ ਖੰਡ ਦਾ ਸੂਖਮ ਰਹੱਸ ਪ੍ਰਗਟਾਣ ਲਈ ਸੂਫੀਆਂ ਪਾਸ ਕੋਈ ਸੰਕੇਤ ਨਹੀਂ ਹਨ। ਪੰਜਵਾਂ ਖੰਡ ਸੱਚ ਖੰਡ ਦੀ ਗੁਰੂ ਸਾਹਿਬ ਦਾ ਮੌਲਿਕ ਅਨੁਭਵ ਹੈ। ਸੂਫੀ ਉਸ ਬਾਰੇ ਕੋਈ ਅਨੁਭਵ ਪੇਸ਼ ਨਹੀਂ ਕਰਦੇ।

ਭਾਈ ਵੀਰ ਸਿੰਘ ਨੇ 'ਰਾਣਾ ਸੂਰਤ ਸਿੰਘ' ਵਿਚ ਕਾਵਿ-ਕਲਪਣਾ ਦੇ ਆਧਾਰ ਤੇ ਪੰਜ ਖੰਡਾਂ ਦੀ ਸੂਖਮਤਾ ਦਾ ਕੁਝ ਅਨੁਮਾਨ ਕਾਵਿਕ ਵਿਸਥਾਰ ਨਾਲ ਪਰਗਟ ਕੀਤਾ ਹੈ ਪਰ ਇਹ ਨਿਰੋਲ ਕਲਪਣਾ ਹੈ। ਅਜਿਹਾ ਯਤਨ ਕਈ ਮਹਾਨ ਕਵੀਆਂ ਜਿਵੇਂ ਡਾਂਟੇ ਨੇ ਡੀਵਾਈਨ ਕਾਮੇਡੀ (Divine Comedy) ਵਿਚ, ਮਿਲਟਨ ਨੇ ਪੈਰਾਡਾਈਜ਼ ਲਾਸਟ (Paradise lost) ਵਿਚ, ਗੋਇਟੇ ਨੇ ਫੋਸਟ ਵਿਚ ਇਕਬਾਲ ਨੇ ਅਪਣੀ ਫ਼ਾਰਸੀ ਕਵਿਤਾ ਵਿਚ, ਕੀਤੇ ਹਨ। ਪਰ ਇਹ ਨਿਰੋਲ ਕਲਪਣਾ ਦਾ ਚਮਤਕਾਰ ਹਨ। ਇਹਨਾਂ ਨੂੰ ਗੁਰੂ ਨਾਨਕ ਸਾਹਿਬ ਦੇ ਰਹੱਸਵਾਦੀ ਅਨੁਭਵ ਵਿਚੋਂ ਨਿਕਲੇ ਹੋਏ ਵਾਸਤਵਿਕ ਉਲੇਖ ਤੇ ਵਰਨਣ ਨਾਲ ਤੁਲਨਾ ਨਹੀਂ ਦਿਤੀ ਜਾ ਸਕਦੀ। ਗੁਰੂ ਸਾਹਿਬ ਨੇ ਜੋ ਦੇਖਿਆ ਹੈ ਉਹ ਲਿਖਿਆ ਹੈ। ਜੋ ਨਹੀਂ ਦੱਸਿਆ ਜਾ ਸਕਦਾ ਉਹ ਨਹੀਂ ਦਸਿਆ ਤੇ ਸੰਕੇਤ ਮਾਤਰ ਕਹਿ ਦਿਤਾ ਹੈ।

ਖੰਡਾਂ ਬਾਰੇ ਪਹਿਲੀ ਜ਼ਰੂਰੀ ਗਲ ਤਾਂ ਇਹ ਹੈ ਕਿ ਇਹ ਇਕ ਵਿਕਾਸ-ਮਈ ਕ੍ਰਮ ਦੇ ਲਖਾਇਕ ਹਨ। ਦੂਜੇ ਸ਼ਬਦਾਂ ਵਿਚ ਇਹ ਖੰਡ ਇਕ ਦੂਜੇ ਦੇ ਸਮਾਨ ਜਾਂ ਇਕ ਪੱਧਰ ਤੇ ਸਥਾਪਤ ਕੀਤੇ ਹੋਏ (Horizontal) ਅਤੇ ਇਕ ਦੂਜੇ ਤੋਂ ਸੁਤੰਤਰ ਆਤਮਕ ਅਵਸਥਾਵਾਂ ਨਹੀਂ, ਸਗੋਂ ਇਕ ਤੋਂ ਦੂਜੇ ਵਿਚ ਪਰਵੇਸ਼ਤ ਹੋਣ ਵਾਲੇ ਹਨ ਕਤੇ ਇਕ ਦੂਜੇ ਦੇ ਪੂਰਕ ਹਨ।

ਇਸ ਤਰ੍ਹਾਂ ਇਹਨਾਂ ਨੂੰ ਅਸੀਂ ਸੰਸਾਰ ਦੇ ਸਭ ਤੋਂ ਮਹਾਨ ਰਹੱਸਵਾਦੀ ਅਨੁਭਵ ਤੇ ਵਿਸ਼ਾ-ਨਿਰਮਾਣ ਦੀਆਂ ਹੇਠੋਂ ਉਤਾਂਹ ਨੂੰ ਜਾਣ ਵਾਲੀਆਂ (Vertical) ਕੜੀਆਂ ਕਹਿ ਸਕਦੇ ਹਾਂ। ਪਰ ਇਹ ਕਹਿਣਾਂ ਵੀ ਇਕ ਭੁਲੇਖਾ ਹੈ। ਆਤਮਕ ਮੰਡਲਾਂ ਵਿਚ ਕੋਈ ਹੇਠਾਂ ਉਤਾਂਹ ਦੀ ਸਥਿਤੀ ਤੇ ਵਾਤਾਵਰਨ ਨਹੀਂ। ਉਥੇ ਨਵੇਂ ਤੋਂ ਨਵੇਂ ਆਤਮਕ ਮੰਡਲਾਂ ਦੀ ਅਨੰਤਤਾ ਦਾ ਪ੍ਰਭਾਵ ਪਾਉਣ ਵਾਲੇ ਚਮਤਕਾਰੀ ਪਰੀਵਰਤਨ ਵਾਪਰ ਜਾਂਦੇ ਹਨ। ਉਥੇ ਬਾਇਦ ਹੋਂਦ ਫੁਰਨੇ ਦੀ ਹੈ। ਛਿਨ ਮਾਤਰ ਹੈ ਤੇ ਅਨੰਤ ਰੰਗਾਂ ਤੇ ਜਲਵਿਆਂ ਦੇ ਚਮਤਕਾਰੀ ਦ੍ਰਿਸ਼ਾ ਦੀ ਹੈ ਜੋ ਹਰ ਛਿਨ ਵਿਚ ਜੁੜਦੇ ਤੇ ਨਿਖਰਦੇ ਰਹਿੰਦੇ ਹਨ। ਇਸ ਲਈ ਵਿਕਾਸ-ਕ੍ਰਮ ਵਾਲੀ ਗਲ ਮਨੁਖੀ ਤੇ ਬੌਧਿਕ ਪੱਧਰ ਦੀ ਹੈ, ਸ਼ਾਇਦ ਵਾਸਤਵਿਕ ਨਹੀਂ।

ਰਹੱਸਵਾਦੀ ਮੰਡਲਾਂ ਤੇ ਰਹੱਸਵਾਦੀ ਅਨੁਭਵਾਂ ਦੀਆਂ

---

★ਖਾਲਸਾ ਕਾਲਜ, ਅੰਮ੍ਰਿਤਸਰ

ਕੀਮਤਾਂ (Values) ਪਰਾ-ਭੌਤਿਕ (Transcendental) ਹੁੰਦੀਆਂ ਹਨ, ਜਿਨ੍ਹਾਂ ਦਾ ਠੀਕ ਅਨੁਮਾਨ ਨਹੀਂ ਲਾਇਆ ਜਾ ਸਕਦਾ ।

ਗੁਰੂ ਸਾਹਿਬ ਨੇ ਜੋ ਖੰਡ ਦਰਸਾਏ ਹਨ (ਧਰਮ, ਗਿਆਨ, ਸਰਮ, ਕਰਮ ਤੇ ਸੱਚ, ਇਹਨਾਂ ਦੇ ਵਿਕਾਸ-ਮਈ ਹੋਣ ਦਾ ਇਕ ਪਰਮਾਣ ਦਿਤਾ ਜਾ ਸਕਦਾ ਹੈ। ਉਹ ਇਹ ਹੈ ਕਿ ਇਹ ਖੰਡ, ਪਰਸਪਰ ਤੁਲਨਾ-ਪੱਧਰ ਤੇ (Comparatively Speaking) ਘੱਟ ਸੂਖਮਤਾ ਤੋਂ ਅਧਿਕਤਮ ਸੂਖਮਤਾ ਵਲ ਵਧਦੇ ਪਰਤੀਤ ਹੁੰਦੇ ਹਨ। ਪਰਮਾਤਮਾ ਅਤੀ ਸੂਖਮ ਹੈ। ਉਸਦੀ ਸਾਰੀ ਰਚਨਾ ਮੂਢਲੇ ਤੌਰ ਤੇ ਸੂਖਮ ਹੈ। ਕੇਵਲ ਤੁਲਨਾ-ਭੇਦ ਹੋ ਸਕਦਾ ਹੈ, ਪਰ ਉਹ ਵੀ ਸਥੂਲ ਤੇ ਸੂਖਮ ਦੇ ਸਦਾ ਇਕ ਦੂਜੇ ਨਾਲ ਮਿਸ਼ਰਤ ਹੋਣ ਦੇ ਰੂਪ ਵਿਚ ਵਿਦਮਾਨ ਹੈ। ਇਸੇ ਨੂੰ ਪਲੋਟਾਈਨਸ ਦੇ ਰਹੱਸਵਾਦੀ ਸਿਧਾਂਤ, ਹੋਂਦ-ਨਿਕਾਸ (Emanation) ਦਾ ਨਾਂ ਦਿੱਤਾ ਜਾਂਦਾ ਹੈ, ਇਕ ਖੰਡ ਦੂਸਰੇ ਵਿਚੋਂ ਨਿਕਲਦਾ ਹੈ ਤੇ ਇਸ ਤਰ੍ਹਾਂ ਇਕ ਦੂਜੇ ਵਿਚ ਪਰਵੇਸ਼ਤ ਹੁੰਦਾ ਪਰਤੀਤ ਹੁੰਦਾ ਹੈ। ਪਰ ਹਰ ਇਕ, ਸਤ-ਰੂਪ ਸੂਖਮਤਾ (ਜਿਸ ਨੂੰ ਸੱਚ ਖੰਡ ਕਿਹਾ ਹੈ) ਵੱਲ ਵਧ ਰਿਹਾ ਸਿੱਧ ਹੁੰਦਾ ਹੈ।

ਧਰਮ ਖੰਡ ਵਿਚ ਕਰਮਾਂ ਦਾ ਫਲ ਹੈ। ਨੇਕੀ ਤੇ ਬਦੀ ਦਾ ਵਖਰੇਵਾਂ ਹੈ। ਸਦਾ-ਚਾਰ ਦੀ ਕਸਵੱਟੀ ਹੈ। ਫਲ ਦਾ ਨਿਰਨਾ ਮਰਨ ਉਪਰੰਤ ਜਾਂ ਸੱਚੇ ਦਰਬਾਰ ਵਿਚ ਹੁੰਦਾ ਹੈ। ਇਹ ਧਰਤੀ ਇਕ ਕਰਮਭੂਮੀ ਹੈ। ਪਰੰਤੂ ਸੱਤ ਮਾਰਗ ਗ੍ਰਹਿਣ ਦੀ ਸੰਭਾਵਨਾਂ ਰਖਣ ਦੇ ਕਾਰਨ ਇਹ ਇਕ ਧਰਮਸਾਲ ਵੀ ਹੈ।

ਸਦਾਚਾਰਕ ਸੋਝੀ ਪ੍ਰਾਪਤ ਕਰਕੇ ਮਨੁਖ ਗਿਆਨੀ ਹੋ ਜਾਂਦਾ ਹੈ। ਉਸਦੇ ਗਿਆਨ ਦੀ ਵਿਸ਼ਾਲਤਾ ਵਿਕਾਸ ਕਰਕੇ ਦੂਰ ਦੂਰ ਜਾ ਪੁੱਜਦੀ ਹੈ। ਨਿਜੱਤਵ ਦੀ ਵਲਗਣ ਵਿਚੋਂ ਨਿਕਲਦੇ ਉਹ ਪਰਮਾਤਮਾ ਦੀ ਅਨੰਤਤਾ ਦਾ ਗਮਨ ਕਰਨ ਲਗ ਪੈਂਦਾ ਹੈ ਤੇ ਇਸ ਤਰ੍ਹਾਂ ਕਈ ਪਰਕਾਰ ਦਾ ਅਨੰਦ ਉਸ ਨੂੰ ਮਿਲਦਾ ਹੈ। ਇਹੋ ਗਿਆਨ ਖੰਡ ਦੀ ਸਥਿਤੀ ਹੈ।

ਸਰਮ ਖੰਡ ਦੀ ਵਿਆਖਿਆ ਕਠਨ ਹੈ। ਸਰਮ ਦਾ ਅਰਥ ਮਿਹਨਤ ਵੀ ਹੋ ਸਕਦੇ ਹਨ ਅਤੇ ਸਰਮ ਪਤ ਜਾਂ ਲੱਜ ਵੀ, ਜਿਸ ਨੂੰ ਅੰਗਰੇਜ਼ੀ ਵਿਚ ਆਨੂਰ (Honour) ਕਹਿੰਦੇ ਹਨ। ਜੇ ਮਿਹਨਤ ਅਰਥ ਕਰੀਏ ਤਾਂ ਭਾਵ ਤਪ ਸਾਧਨਾ ਤੋਂ ਹੈ, ਜਿਸ ਨਾਲ ਮਨੁਖ ਦਾ ਆਚਰਨ ਉੱਚਾ ਹੁੰਦਾ ਹੈ ਆਚਰਨ ਪੈਦਾ ਹੋਣ ਨਾਲ ਅਥਾਹ ਸੁੰਦਰਤਾ ਦੀ ਪਾਤਰ ਹੁੰਦੀ ਹੈ। ਅਗੰਮੀ ਸੁੰਦਰਤਾ ਵਿਚੋਂ ਫੇਰ ਅਗੰਮੀ ਅਨੰਦ ਨਿਕਲਦਾ ਹੈ, ਜੋ ਬਿਆਨ ਨਹੀਂ ਕੀਤਾ ਜਾ ਸਕਦਾ। ਜੇ ਸਰਮ ਪਤ ਦੇ ਅਰਥ ਲਈਏ ਤਾਂ ਸ਼ਾਇਦ ਗੁਰਮਤ ਦੇ ਵਧੇਰੇ ਅਨੁਕੂਲ ਹੈ, ਕਿਉਂ ਕਿ ਗੁਰਮਤ ਵਿਚ ਹੱਠ-ਕਰਮ ਜਾਂ ਤੱਪ ਸਾਧਨਾ ਦੀ ਥਾਂ ਪ੍ਰੇਮਾ ਭਗਤੀ ਨੂੰ ਮੁਖ ਰੱਖਿਆ ਗਿਆ ਹੈ। ਪ੍ਰੇਮੀ-ਭਗਤ ਸੁਤੇ-ਸਿਧ ਆਪਣੇ ਆਪ ਦਾ ਤਿਆਗ ਕਰਕੇ ਪ੍ਰੇਮੀ ਹੋਣ ਦੀ ਸਰਮ ਪੱਤ ਰਖਦਾ ਹੈ ਅਤੇ ਦੂਜੇ ਪਾਸੇ ਪ੍ਰੀਤਮ ਵਲੋਂ ਕਿਰਪਾ-ਬਖਸ਼ਸ਼ ਪ੍ਰਾਪਤ ਕਰਕੇ ਆਚਰਨਕ ਉਚਤਾ ਦੀ ਸੁੰਦਰਤਾ ਦਾ ਸਵਾਮੀ ਹੋ ਜਾਂਦਾ ਹੈ। ਨਿਰਸੰਦੇਹ ਲੱਜ-ਸ਼ਰਮ (ਭਾਵੇਂ ਆਪਣੀ ਹੋਵੇ, ਟੱਬਰ ਦੀ ਹੋਵੇ, ਸਮਾਜ ਦੀ ਹੋਵੇ ਜਾਂ ਇਸ਼ਟ ਦੀ ਹੋਵੇ) ਤੋਂ ਬਿਨਾ ਕੋਈ ਮਨੁਖ ਉਚਾ ਆਚਰਨ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਸੌਨੂੰ 'ਸਰਮ' ਸ਼ਬਦ ਦੇ ਇਹ ਅਰਥ ਵਧੇਰੇ ਢੁਕਵੇਂ ਜਾਪਦੇ ਹਨ। ਸ਼ਰਮ ਤੇ ਪ੍ਰੇਮ ਦੋਵੇਂ ਰਲਕੇ ਅਦੁਤੀ ਪ੍ਰਭਾਵ ਪੈਦਾ ਕਰ ਜਾਂਦੇ ਹਨ। ਸ਼ਰਮ ਤੇ ਧਰਮ ਸਦਾ ਇਕੱਠੇ ਹਨ, ਜਿਵੇਂ ਗੁਰੂ ਸਾਹਿਬ ਨੇ ਫੁਰਮਾਇਆ ਹੈ :—

ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ। (ਤਿਲੰਗ)

ਕਰਮ ਖੰਡ ਦੇ ਅਰਥਾਂ ਵਿਚ ਵੀ ਮਤ-ਭੇਦ ਹੋ ਸਕਦਾ ਹੈ। ਜਪੁਜੀ ਵਿਚ ਹੀ ਕਰਮ ਸ਼ਬਦ ਦੇ ਦੋ ਅਰਥ ਹਨ, ਇਕ ਕਾਰਜ ਜਾਂ ਕਿਰਿਆ ਦੂਜਾ ਨਦਰ, ਬਖਸ਼ਸ਼ (ਬਖਸ਼ੀਸ਼) ਕਿਰਪਾ, ਦਾਤ। ਕਈ ਟੀਕਾਕਾਰ ਪਹਿਲੇ ਅਰਥ ਲੈਂਦੇ ਹਨ। ਪਰ ਹੈਰਾਨੀ ਹੈ ਕਿ ਏਨੀ ਉਚੇਰੀ ਤੇ ਸੂਖਮਤਮ ਅਵਸਥਾ ਤੇ ਪਹੁੰਚ ਕੇ ਕਰਮਾਂ ਦੀ ਸਥਿਤੀ ਜੋ ਸਥੂਲ ਹੈ, ਕਿਵੇਂ ਸਾਰਥਕ ਹੋ ਸਕਦੀ ਹੈ ? ਗੁਰੂ ਗ੍ਰੰਥ ਸਾਹਿਬ ਵਿਚ ਇਹ ਥਾਂ ਕਰਮ ਦੀ ਅਵਸਥਾ ਨੂੰ ਗਿਆਨ ਤੋਂ ਹੇਠਾਂ ਦੀ ਅਵਸਥਾ ਮੰਨਿਆ ਹੈ, ਅਰਥਾਤ ਗਿਆਨ ਪ੍ਰਾਪਤ ਕਰਨ ਲਈ ਕਰਮ ਕੀਤਾ ਜਾਂਦਾ ਹੈ ਅਤੇ ਜਦ ਗਿਆਨ ਪ੍ਰਾਪਤ ਹੋ ਜਾਏ ਤਾਂ ਕਰਮ ਦੀ ਕੀ ਲੋੜ :—

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥

(ਭੈਰਉ, ਰਵਿਦਾਸ)

ਇਸੇ ਲਈ ਕਰਮ ਦੇ ਅਰਥ 'ਬਖਸ਼ੀਸ਼' ਕਰਨਾ ਵਧੇਰੇ ਸ਼ੁੱਧ ਜਾਪਦਾ ਹੈ ਪਰਮਾਤਮਾ ਦੀ ਬਖਸ਼ਸ਼ ਦਾ ਪਰਗਟਾ ਉਸਦੇ ਜ਼ੋਰ ਜਾਂ ਸ਼ਕਤੀ ਰਾਹੀਂ ਹੈ। ਕਰਮ ਜਾਂ ਕਿਰਿਆ ਕਰਨ ਵਾਲੇ ਵਿਚ ਸੂਖਮ ਮੰਡਲਾਂ ਦੇ ਪਰਥਾਇ ਕੀ ਸ਼ਕਤੀ ਹੋ ਸਕਦੀ ਹੈ ? ਉਹ ਤਾਂ ਫਲ ਦਾ ਭੁੱਖਾ ਹੈ, ਕਰਮ ਕਰਕੇ ਫਲ ਭੋਗ ਰਿਹਾ ਹੈ। ਇਸਦੇ ਉਲਟ ਬਖਸ਼ਿਆ ਹੋਇਆ ਮਨੁਖ ਅਸਲ ਅਰਥਾਂ ਵਿਚ ਸ਼ਕਤੀ-ਸ਼ਾਲੀ ਹੈ। ਨੌਂ ਨਿਧਾਂ ਤੇ ਅਠਾਰਾਂ ਸਿੱਧੀਆਂ ਉਸਦੇ ਪਿੱਛੇ ਫਿਰਦੀਆਂ ਹਨ, ਰੱਬ ਦੇ ਬਖਸ਼ੇ ਹੋਏ ਮਨੁਖ ਹੀ ਮਹਾਂ-ਬਲੀ ਸੂਰੇ ਤੇ ਮਹਾਨ ਸ਼ਹੀਦ ਬਣਦੇ ਹਨ, ਕਿਉਂਕਿ ਉਹਨਾਂ ਦੇ ਮਨ ਵਿਚ ਹਰ ਵੇਲੇ ਪ੍ਰਭੂ ਵਸਿਆ ਹੋਇਆ ਹੁੰਦਾ ਹੈ। ਅਸਲ ਵਿਚ ਮਹਾਂਬਲੀ ਸਾਰੇ ਭਗਤ-ਜਨ ਹੀ ਹਨ ਜੋ ਰੱਬ ਦੇ ਰੰਗ ਵਿਚ ਰੱਤੇ ਰਹਿੰਦੇ ਹਨ ਤੇ ਅਜਰ ਵਸਤੂ ਨੂੰ ਜਰਦੇ ਹਨ ਅਤੇ ਲੋੜ ਪੈਣ ਤੇ ਸ਼ਹੀਦ ਵੀ ਹੋ ਜਾਂਦੇ ਹਨ।

ਸਚ ਖੰਡ ਬਾਰੇ ਗੁਰੂ ਜੀ ਨੇ ਬਹੁਤ ਘੱਟ ਲਿਖਿਆ ਹੈ। ਉਹ ਨਿਰੰਕਾਰ ਦਾ ਦੇਸ਼ ਹੈ, ਅਰਥਾਤ ਨਿਰੋਲ ਸੂਖਮਤਾ ਦਾ ਲਖਾਇਕ ਮੰਡਲ। ਪਰ ਉਥੇ ਕਈ ਖੰਡ ਤੇ ਕਈ ਮੰਡਲ ਹਨ ਜਿਨ੍ਹਾਂ ਦਾ ਕੋਈ ਅੰਤ ਨਹੀਂ। ਕਈ ਲੋਅ ਤੇ ਕਈ ਪੁਰੀਆਂ ਹਨ ਅਤੇ ਕਈ ਸੂਖਮ ਆਕਾਰ। ਗੁਰੂ ਸਾਹਿਬ ਕਹਿੰਦੇ ਹਨ ਕਿ ਇਸ ਖੰਡ ਬਾਰੇ ਕੁਝ ਕਹਿਣਾ ਲੋਹਾ ਚਬਾਣ ਦੇ ਤੁੱਲ ਹੈ :—

ਵੇਖੈ ਵਿਗਸੈ ਕਰਿ ਵੀਚਾਰੁ
ਨਾਨਕ ਕਥਨਾ ਕਰੜਾ ਸਾਰੁ ॥੩੭॥

ਉਥੇ ਸੱਚਾ ਰੱਬ ਵਿਗਾਸ ਵਿਚ ਹੈ, ਕਿਸੇ ਅਗੰਮੀ-ਵਿਚਾਰ ਅਵਸਥਾ ਵਿਚ ਹੈ। ਉਹ ਤਾਕੇ ਤਾਕ ਦੇਖ ਰਿਹਾ ਹੈ ਅਤੇ ਨਦਰਿ ਬਖਸ਼ਸ਼ ਦੇ ਖਜ਼ਾਨੇ ਲੁਟਾ ਰਿਹਾ ਹੈ ਜਿਨ੍ਹਾਂ ਦਾ ਕੋਈ ਪਾਰਾਵਾਰ ਨਹੀਂ ਪ੍ਰਮਾਤਮਾ ਦੀ ਸਭ ਤੋਂ ਵੱਡੀ ਵਡਿਆਈ ਜਿਸ ਦਾ ਪਰਤੀਕ ਸੱਚ ਖੰਡ ਹੈ। ਉਸਦੀ ਬੇਪਰਵਾਹੀ ਉਸਦੇ ਨ ਉਕਾਲੀਮਨ ਅਤੇ ਉਸਦੀ ਅਥਾਹ ਬਖਸ਼ਸ਼ ਦੇ ਰਹਸ ਵਿਚ ਲੁਕੀ ਹੋਈ ਹੈ।



# ਗੁਰਸਿੱਖੀ ਦੀਆਂ ਤਿੰਨ ਬੁਨਿਆਦੀ ਗੱਲਾਂ

(੧) ਕੀ ਮੈਂ ਗੁਰਸਿੱਖੀ ਧਾਰਨ ਕੀਤੀ ਹੈ ?

ਮੇਰਾ ਜਨਮ ਭਾਵੇਂ ਸਿੱਖਾਂ ਦੇ ਘਰ ਹੋਇਆ ਹੈ ਤੇ/ਜਾਂ ਮੇਰੀ ਸ਼ਰਧਾ ਭੀ ਗੁਰੂ ਨਾਨਕ ਦੇ ਦਰ ਤੇ ਹੈ। ਪਰ ਕੀ ਮੈਂ ਆਪ ਵੀ ਗੁਰੂ ਜੀ ਦਾ ਸਿੱਖ ਬਣਿਆ ਹਾਂ ਕਿ ਨਹੀਂ ? ਸਿੱਖੀ ਪ੍ਰਾਪਤ ਕਰੀਦੀ ਹੈ ਗੁਰੂ ਜੀ ਤੋਂ, ਉਨ੍ਹਾਂ ਦੀ ਪ੍ਰਸੰਨਤਾ ਲੈ ਕੇ, ਪੰਜ ਪਿਆਰਿਆਂ ਦੇ ਰਾਹੀਂ, ਪਾਹੁਲ ਖੰਡੇ ਧਾਰ (ਅੰਮ੍ਰਿਤ) ਛਕ ਕੇ। [ਗੁਰ ਦੀਖਿਆ ਲੈ ਸਿਖ ਸਿਖ ਸਦਾਇਨ]

(੨) ਕੀ ਮੈਂ ਸਤਿਗੁਰੂ ਜੀ ਦਾ ਪਿਆਰ ਲੈਣ ਲਈ ਲੋੜੀਂਦੀ ਭੇਟ ਅਰਪਣ ਕੀਤੀ ਹੈ ?

ਵਾਹਿਗੁਰੂ ਜੀ ਜੋ ਬਿਅੰਤ ਦਾਤਾਂ ਬਖ਼ਸ਼ਦੇ ਹਨ (ਦੇਂਦਾ ਦੇ ਲੈਦੇ ਥਕਿ ਪਾਹਿ), ਉਨ੍ਹਾਂ ਅੱਠ ਪਹਿਰਾਂ ਦੀ ਅਮੋਲਕ ਦਾਤ ਭੀ ਦਿਤੀ ਹੈ। ਇਸ ਵਿਚੋਂ ਪਿਛਲੇ ਰਾਤ ਦਾ ਜੋ ਅੰਮ੍ਰਿਤਮਈ ਸਮਾਂ ਹੈ, ਉਸ ਨੂੰ ਭੇਟ ਅਰਪਣ ਕਰਨਾ ਹੈ। ਭਾਵ ਪਿਛਲ ਰਾਤ ਦੇ ਤਿੰਨ ਘੰਟੇ ਦੇ ਤੜਕੇ ਜਾਗਣਾ ਹੈ ਤੇ ਗੁਰੂ ਅਰਥ ਲਾਉਣਾ ਹੈ।

"ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
............ਅੰਮ੍ਰਿਤ ਵੇਲਾ............"

(੩) ਕੀ ਮੈਂ ਅੱਜ ਸਤਿਸੰਗ ਕੀਤਾ ਹੈ ?

ਸਾਧ ਸੰਗਤ ਵਿਚ ਵਾਹਿਗੁਰੂ ਜੀ ਆਪ ਵੱਸਦੇ ਹਨ। "ਸਾਧ ਸੰਗਤ ਸਚਖੰਡ ਵਿਚ ਸਤਿਗੁਰੂ ਪੁਰਖ ਵਸੈ ਨਿਰੰਕਾਰਾ"। ਵਾਹਿਗੁਰੂ ਜੀ ਦੀ ਛੋਹ ਲੈਣੀ ਜ਼ਰੂਰੀ ਹੈ। ਇਸੇ ਨੇ ਹੀ ਪਾਰ ਉਤਾਰਾ ਕਰਨਾ ਹੈ। ਸੋ ਸਤਿਸੰਗ ਜ਼ਰੂਰੀ ਹੈ।

# ਗੁਰੂ ਨਾਨਕ ਦੇਵ ਜੀ ਦੀ ਦੇਣ

ਸ: ਮਖਨ ਸਿੰਘ★

ਗੁਰੂ ਨਾਨਕ ਮਹਾਰਾਜ ਦਾ ਚਲਾਇਆ ਸਿਖ ਧਰਮ ਮੁਕੰਮਲ ਜੀਵਨ ਜਾਚ (Way of Living) ਸਿਖਾਂਦਾ ਹੈ। ਇਹ ਵਹਿਮਾਂ, ਭਰਮਾਂ ਤੇ ਗੁੰਝਲਦਾਰ ਫਿਲਾਸਫੀਆਂ ਵਿਚੋਂ ਲੋਕਾਈ ਨੂੰ ਕਢਕੇ ਸੁਭ ਕਰਮ ਕਰਨ ਲਈ ਪ੍ਰੇਰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਉਪਦੇਸ਼ ਦਾ ਥਾਂ ਥਾਂ ਪ੍ਰਚਾਰ ਕੀਤਾ ਤੇ ਸਿਖ ਧਰਮ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ ਦਸਦੇ ਹੋਏ ਗਿਆਨ ਵਿਹੂਣੀ ਤੇ ਭਟਕਦੀ ਜੰਤਾ ਨੂੰ ਗਾਡੀ ਰਾਹ ਦਸਕੇ ਪਾਰ ਉਤਾਰਿਆ। ਸਤਿਗੁਰ ਨੇ ਜੀਵਨ ਦੀ ਸਫਲਤਾ ਲਈ ਨੇਕ ਕੰਮ ਕਰਨ ਵਾਸਤੇ ਲੋਕਾਂ ਨੂੰ ਪ੍ਰੇਰਿਆ। ਉਸ ਸਮੇਂ ਦੇ ਧਾਰਮਕ ਆਗੂ ਲੋਕਾਂ ਨੂੰ ਆਤਮਕ ਗਿਆਨ ਤੇ ਜੀਵਨ ਸਫਲਤਾ ਦਾ ਠੀਕ ਢੰਗ ਦਸਣ ਦੀ ਥਾਂ ਕਰਮ ਕਾਂਡ ਤੇ ਸ਼ਗਨਾਂ ਵਿਚ ਪਾ ਕੇ ਉਨ੍ਹਾਂ ਨੂੰ ਜੀਵਨ ਉਦੇਸ਼ ਤੋਂ ਪਰੇ ਲਿਜਾ ਰਹੇ ਸਨ। ਉਸ ਸਮੇਂ ਜੀਵਨ ਪਾਂਧੀ ਨੂੰ ਕੁਰਾਹੇ ਪਾਣ ਲਈ ਇਸ ਗਲ ਦਾ ਪ੍ਰਚਾਰ ਕੀਤਾ ਜਾ ਰਿਹਾ ਸੀ ਕਿ ਪਰਮਾਰਥਿਕ ਜੀਵਨ ਬਿਤਾਣ ਦਾ ਲਾਭ ਇਸ ਜਨਮ ਵਿੱਚ ਨਹੀਂ ਮਿਲ ਸਕਦਾ। ਇਹ ਲਾਭ ਅਗਲੇ ਲੋਕ ਵਿਚ ਹੀ ਮਿਲ ਸਕਦਾ ਹੈ ਜੇ ਕੋਈ ਵਿਚੋਲਾ ਮਿਹਰਬਾਨ ਹੋਵੇ। ਮਹਾਰਾਜ ਨੇ ਇਨ੍ਹਾਂ ਵਿਚਾਰਾਂ ਦੀ ਕਰੜੀ ਅਲੋਚਨਾ ਕਰਦੇ ਹੋਏ ਕਿਹਾ ਕਿ ਸੁਰਗ ਬਹਿਸ਼ਤ ਦੇ ਨਕਸ਼ੇ, ਕਰਾਮਾਤਾਂ ਤੇ ਸਿਧੀਆਂ ਜੀਵਨ ਪੰਧ ਵਿਚ ਘੁੰਮਣ ਘੇਰੀਆਂ ਹਨ। ਆਪ ਨੇ ਦਰਿੜ ਕਰਵਾਇਆ ਕਿ ਚੰਗੇ ਕੰਮ ਜੀਵਨ ਸਫਲਤਾ ਦਾ ਰਾਜ਼ ਹਨ। ਆਪ ਨੇ ਸੁਭ ਅਮਲਾਂ ਤੇ ਜ਼ੋਰ ਦਿਤਾ। ਸਚਾਈ ਦਾ ਪ੍ਰਕਾਸ਼ ਕਰਦੇ ਹੋਏ ਗੁਰੂ ਸਾਹਿਬ ਜਦ ਮਕੇ ਪੁਜੇ ਤਾਂ ਦੇਸ ਪ੍ਰਦੇਸ ਤੋਂ ਇਕੱਠੇ ਹੋਏ ਕਾਜ਼ੀਆਂ ਨਾਲ ਵਿਚਾਰ ਵਟਾਂਦਰਾ ਹੋਇਆ। ਜਦ ਉਹ ਸਤਿਗੁਰੂ ਜੀ ਦੇ ਬਚਨਾਂ ਤੋਂ ਪ੍ਰਭਾਵਤ ਹੋਏ ਤਾਂ ਕਿਹਾ ਕਿ ਸਾਨੂੰ ਇਮਾਨ ਦੀ ਗਲ ਦਸੋ ਕਿ ਖੁਦਾ ਦੇ ਘਰ ਵਿਚ ਕੌਣ ਵਡਾ ਹੈ—ਹਿੰਦੂ ਕਿ ਮੁਸਲਮਾਨ। ਉਸ ਸਮੇਂ ਆਪ ਨੇ ਫਰਮਾਇਆ ਕਿ ਵਡਾ ਉਹ ਹੈ ਜਿਸ ਦੇ ਕੰਮ ਸੁਭ ਹਨ। ਭਾਈ ਗੁਰਦਾਸ ਜੀ ਇਸ ਬਾਰੇ ਇਸ ਤਰ੍ਹਾਂ ਲਿਖਦੇ ਹਨ :—

"ਪੁਛਨ ਗਲ ਇਮਾਨ ਦੀ ਕਾਜ਼ੀ ਮੁਲਾਂ ਕੱਠੇ ਹੋਈ ॥
ਵਡਾ ਸਾਂਗ ਵਰਤਾਇਆ ਲਖ ਨਾ ਸਕੇ ਕੁਦਰਤ ਕੋਈ ॥
ਪੁਛਣ ਖੋਲ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾ ਨੋਈ ॥
ਬਾਬਾ ਆਖੇ ਹਾਜੀਆਂ ਸੁਭ ਅਮਲਾਂ ਬਾਝਹੁ ਦੋਵੇ ਰੋਈ ॥"

ਜਦੋਂ ਸੁਲਤਾਨਪੁਰ ਦੇ ਕਾਜ਼ੀ ਤੇ ਨਵਾਬ ਨੇ ਆਪਣੇ ਨਿਮਾਜ਼ੀ ਹੋਣ ਤੇ ਮਾਣ ਕੀਤਾ ਤਾਂ ਸਤਿਗੁਰੂ ਨਾਨਕ ਨੇ ਬੜੀ ਦਲੇਰੀ ਤੇ ਨਿਰਭੈਤਾ ਨਾਲ ਕਿਹਾ ਕਿ ਜੇ ਕਪੜਾ ਪਲੀਤ ਹੋ ਜਾਵੇ ਤਾਂ ਤੁਸੀਂ ਨਿਮਾਜ਼ ਕਜ਼ਾ ਸਮਝਦੇ ਹੋ ਪਰ ਆਪ ਰਿਸ਼ਵਤ ਲੈ ਕੇ ਗਰੀਬਾਂ ਦਾ ਖੂਨ ਪੀ ਰਹੇ ਹੋ। ਤੁਹਾਡਾ ਆਪਣਾ ਜੀਵਨ ਅਮਲੀ ਜੀਵਨ ਨਹੀਂ। ਅਜਿਹੀ ਨਮਾਜ਼ ਪੜ੍ਹਨ ਦਾ ਕੋਈ ਲਾਭ ਨਹੀਂ :—

"ਜੇ ਰਤੁ ਲਗੇ ਕਪੜੇ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉਂ ਨਿਰਮਲ ਚੀਤੁ ॥
ਨਾਨਕ ਨਾਉ ਖੁਦਾਇਕਾ ਦਿਲਿ ਹਛੈ ਮੁਖਿ ਲੇਇ ॥
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਇ ॥

(ਮਾਝ ਕੀ ਵਾਰ ਮਹਲਾ ੧)

ਅਜਿਹੀਆਂ ਗਲਾਂ ਵੱਡੇ ਵੱਡੇ ਇਕੱਠਾਂ ਵਿਚ ਕਹਿਕੇ ਆਪ ਨੇ ਪਹਿਲੀ ਵਾਰ ਇਤਿਹਾਸ ਵਿਚ ਲੋਕਾਂ ਨੂੰ ਇਸ ਗਲ ਦਾ ਅਹਿਸਾਸ ਕਰਵਾਇਆ ਕਿ ਉਹ ਨਿਮਾਜ਼ ਸਫਲ ਨਹੀਂ ਜਿਸਦੇ ਪੜ੍ਹਨ ਵਾਲੇ ਦੇ ਆਪਣੇ ਹੀ ਅਮਲ ਚੰਗੇ ਨਹੀਂ। ਆਪ ਨੇ ਕਾਜ਼ੀ ਨੂੰ ਅਸਲ ਨਿਮਾਜ਼ ਬਾਰੇ ਸਮਝਾਂਦੇ ਹੋਏ ਕਿਹਾ :—

ਪੰਜ ਨਿਵਾਜਾ ਵਖਤ ਪੰਜ, ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੋਇ, ਤੀਜੇ ਖੈਰ ਖੁਦਾਇ।
ਚੌਥੀ ਨੀਅਤ ਰਾਸ ਮਨ, ਪੰਜਵੀਂ ਸਿਫਤ ਸੁਨਾਇ।

ਇਸ ਤਰਾਂ ਭੁਲੇਖੇ ਵਿੱਚ ਪਏ ਹੋਏ ਨਿਮਾਜ਼ੀ ਨੂੰ ਅਮਲੀ ਜੀਵਨ ਦਾ ਅਹਿਸਾਸ ਕਰਵਾਂਦੇ ਹੋਏ ਜ਼ਿੰਦਗੀ ਦੀ ਸਫਲਤਾ ਦਾ ਰਾਜ਼ ਦਸਿਆ।

ਸਮੇਂ ਦੇ ਧਾਰਮਕ ਨੇਤਾ ਪੰਡਤ ਨੂੰ ਮਹਾਰਾਜ ਨੇ ਸਮਝਾਇਆ ਕਿ ਤੀਰਥਾਂ ਤੇ ਇਸ਼ਨਾਨ ਕਰਨ ਦਾ ਕੀ ਲਾਭ ਜੇ ਮਨ ਵਿਚ ਕਰੋਧ, ਕਠੋਰਤਾ, ਵਿਰੋਧਤਾ ਤੇ ਨਫਰਤ ਹੈ :—

"ਕੁਬੁਧ ਡੂਮਣੀ, ਕੁਦਇਆ ਕਸਾਇਣਿ,
ਪਰਨਿੰਦਾ ਘਟਿ ਚੂਹੜੀ, ਮੁਠੀ ਕਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾ ਚਾਰੇ ਬੈਠੀਆ ਨਾਲ ॥
ਸਚੁ ਸੰਜਮੁ, ਕਰਣੀ ਕਾਰਾ, ਨਾਵਣੁ ਨਾਉ ਜਪੇਈ ॥
ਨਾਨਕ ਅਗੈ ਊਤਮੁ ਸੇਈ ਜੋ ਪਾਪਾਂ ਪੰਦੁ ਨ ਦੇਈ ॥

ਸਲੋਕ ਮਹਲਾ ੧

ਤੀਰਥਾਂ ਦਾ ਰਟਨ ਤੇ ਸਰੋਵਰਾਂ ਦਾ ਇਸ਼ਨਾਨ ਤਦ ਹੀ ਸਫਲ ਹੈ ਜੇ ਕਰ ਮਨ ਪਸੀਜ ਜਾਵੇ, ਹਉਮੈਂ ਜਲਨ ਤੇ ਕਰੋਧ ਪਰ ਲਾ ਕੇ ਉਡ ਜਾਣ, ਜੀਵਨ ਮਨੁਖਤਾ ਦੇ ਪਿਆਰ ਦਾ ਤੇ ਆਤਮਕ ਉਨਤੀ ਦਾ ਸੋਮਾ ਬਣ ਜਾਵੇ, ਮਨ ਇਤਨਾ ਦਰਿੜ ਤੇ

---

★ਸਾਬਕ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ

ਪਕਾ ਹੋ ਜਾਵੇ ਕਿ ਵਡੇ ਤੋਂ ਵਡੇ ਜ਼ਾਲਮ ਨਾਲ ਨਿਰਭੈਤਾ ਤੇ ਸੂਰਬੀਰਤਾ ਨਾਲ ਟਕਰ ਲੈ ਸਕੇ। ਆਪ ਨੇ ਪੰਡਤ ਨੂੰ ਪੁਛਿਆ ਕਿ ਜਨੇਊ ਪਾਣ ਦਾ ਕੀ ਲਾਭ ਜੇ ਜੀਵਨ ਵਿੱਚ ਦਇਆ, ਸੰਤੋਖ, ਜਤ ਤੇ ਸਤ ਨਹੀਂ ਆਂਦਾ। ਇਨ੍ਹਾਂ ਗੁਣਾਂ ਦੀ ਪ੍ਰਾਪਤੀ ਤੋਂ ਬਿਨਾਂ ਜਨੇਊ ਪਾਣਾ ਵਿਅਰਥ ਹੈ।

ਅਮਲੀ ਜੀਵਨ ਦੀ ਮਹਾਨਤਾ ਦਰਸਾਂਦੇ ਹੋਏ ਗੁਰੂ ਜੀ ਫਰਮਾਂਦੇ ਹਨ ਕਿ ਸਚਾ ਆਚਰਨ ਜੀਵਨ ਸਫਲਤਾ ਦਾ ਰਾਜ਼ ਹੈ। ਸਚ ਉਤਮ ਹੈ ਤੇ ਸਚਾਈ ਬਹੁਤ ਵਡਾ ਗੁਣ ਹੈ ਪਰ ਇਸ ਤੋਂ ਵੀ ਉਪਰ ਹੈ ਸਚਾ ਜੀਵਨ ਜਿਹਾ ਕਿ ਆਪ ਦਾ ਫਰਮਾਨ ਹੈ :—

ਸਚਹੁ ਓਰੈ ਸਭ ਕੋ, ਉਪਰ ਸਚ ਆਚਾਰ।

ਉਚੇ ਆਚਰਨ ਤੇ ਆਪ ਜ਼ੋਰ ਦੇਂਦੇ ਹਨ ਤੇ ਹਿੰਦੂ ਮੁਸਲਮਾਨ, ਕਿਸਾਨ ਦੁਕਾਨਦਾਰ, ਵਪਾਰੀ ਤੇ ਕਰਮਚਾਰੀ ਨੂੰ ਨੇਕ ਜੀਵਨ ਬਿਤਾਣ ਲਈ ਕਹਿੰਦੇ ਹਨ। ਆਪ ਨੇ ਉਨ੍ਹਾਂ ਨੂੰ ਸਮਝਾਇਆ ਕਿ ਉਹ ਸ਼ੁਭ ਅਮਲਾਂ ਰਾਹੀਂ ਸੰਸਾਰੀ ਕੰਮ ਕਰਦੇ ਹੋਏ ਜੀਵਨ ਸਫਲ ਬਨਾਣ :—

"ਮਨੁ ਹਾਲੀ, ਕਿਰਸਾਣੀ ਕਰਣੀ, ਸਰਮ ਪਾਣੀ ਤਨੁ ਖੇਤ ॥
ਨਾਮ ਬੀਜੁ, ਸੰਤੋਖੁ ਸੁਹਾਗਾ, ਰਖ ਗਰੀਬੀ ਵੇਸ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖ ॥੧॥
ਬਾਬਾ ਮਾਇਆ ਸਾਥ ਨ ਹੋਇ ॥
ਇਨ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥੧॥
ਰਹਾਉ
ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ।
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥
ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆਂ, ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥
ਲਾਇ ਚਿਤੁ, ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ ॥
ਧਨਾਸਰੀ ਮਹਲਾ ੧

ਸੀ. ਐਚ. ਪੇਨ ਲਿਖਦਾ ਹੈ ਕਿ ਗੁਰੂ ਨੇ ਉਚਾ ਆਚਰਨ ਬਨਾਣ ਉਤੇ ਬਹੁਤ ਜ਼ੋਰ ਦਿਤਾ। ਪਿਆਰ, ਭਰਾਤਰੀ ਭਾਵ, ਕਰੈਕਟਰ, ਖੁਲ੍ਹਦਿਲੀ ਅਤੇ ਸਾਦਗੀ ਨੂੰ ਲੋੜੀਂਦੀਆਂ ਚੀਜ਼ਾਂ ਦਸਿਆ।

ਮਰਦ ਕਾਮਲ ਗੁਰੂ ਨਾਨਕ ਨੇ ਡਰੂ ਤੇ ਢਹਿੰਦੀ ਕਲਾ ਵਿਚ ਵਿਚਰਨ ਵਾਲੇ ਹਿੰਦ ਵਾਸੀਆਂ ਨੂੰ ਨਿਰਭੈਤਾ, ਨਿਡਰਤਾ ਤੇ ਸਵੈਮਾਨਤਾ ਨਾਲ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਕੀਤੀ। ਸਮਾਜ ਵਿੱਚ ਕੁਚਲੇ ਹੋਏ ਲੋਕਾਂ ਨੂੰ ਉਪਰ ਚੁਕਣ ਲਈ ਤੇ ਇਸ ਨਿਘਰੀ ਹੋਈ ਅਵੱਸਥਾ ਵਿਚੋਂ ਬਾਹਰ ਕਢਣ ਲਈ ਆਪ ਨੇ ਜ਼ੋਰਦਾਰ ਸ਼ਬਦਾਂ ਵਿੱਚ ਅਵਾਜ਼ ਉਠਾਈ। ਗੁਰੂ ਜੀ ਨੇ ਬਿਨਾ ਕਿਸੇ ਭੈ ਤੇ ਝਿਜਕ ਤੋਂ ਆਪਣੇ ਵਿਚਾਰਾਂ ਦਾ ਪ੍ਰਗਟਾ ਕੀਤਾ। ਧੱਕਾ ਕਰਨ ਵਾਲਿਆਂ ਦੀ ਕਰੜੇ ਸ਼ਬਦਾਂ ਵਿਚੋਂ ਵਿਰੋਧਤਾ ਕੀਤੀ ਭਾਵੇਂ ਉਹ ਕਾਜ਼ੀ ਸੀ ਜਾਂ ਬਰਾਹਮਣ, ਹਾਕਮ ਸੀ ਜਾਂ ਹਮਲਾ-ਆਵਰ। ਉਸ ਸਮੇਂ ਦੇ ਧਾਰਮਕ ਆਗੂਆਂ ਦੀ ਇਸ ਤਰ੍ਹਾਂ ਅਲੋਚਨਾ ਕੀਤੀ :—

ਕਾਦੀ ਕੂੜੁ ਬੋਲਿ ਮਲੁ ਖਾਇ।
ਬ੍ਰਹਮਣੁ ਨਾਵੈ ਜੀਆ ਘਾਇ।
ਜੋਗੀ ਜੁਗਤਿ ਨ ਜਾਣੈ ਅੰਧੁ।
ਤੀਨੇ ਉਜਾੜੇ ਕਾ ਬੰਧੁ। (ਧਨਾਸਰੀ ਮਹਲਾ ੧)

ਆਪ ਜ਼ਾਲਮ ਦੇ ਜ਼ੁਲਮ ਤੋਂ ਭੈ ਭੀਤ ਨਹੀਂ ਹੋਏ ਸਗੋਂ ਨਿਡਰ ਹੋ ਕੇ ਸਮੇਂ ਦੇ ਹਾਕਮਾਂ ਨੂੰ ਨਸ਼ਰ ਕੀਤਾ। ਆਪ ਨੇ ਫਰਮਾਇਆ :—

ਕਲਿ ਕਾਤੀ ਰਾਜੇ ਕਸਾਈ, ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸਿ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥
ਮਾਝ ਕੀ ਵਾਰ

ਸਚੇ ਪਾਤਸ਼ਾਹ ਨੇ ਬਹੁਤ ਦਲੇਰੀ ਤੋਂ ਕੰਮ ਲਿਆ। ਆਪ ਜ਼ਾਲਮ ਬਾਦਸ਼ਾਹ ਤੋਂ ਨਹੀਂ ਸਹਿਮੇ ਸਗੋਂ ਸਾਫ ਸ਼ਬਦਾਂ ਵਿਚ ਕਿਹਾ ਕਿ ਰਾਜੇ ਸ਼ੇਰਾਂ ਦਾ ਰੂਪ ਧਾਰਨ ਕਰਕੇ ਨਿਤਾਣੀ ਜਨਤਾ ਦਾ ਕਚੂੰਬਰ ਕਢ ਰਹੇ ਹਨ। ਵਜ਼ੀਰ ਤੇ ਨੌਕਰ-ਚਾਕਰ ਗਰੀਬ ਜਨਤਾ ਦਾ ਮਾਸ ਨੋਚ ਰਹੇ ਹਨ ਉਨ੍ਹਾਂ ਦੀਆਂ ਬਾਛਾਂ ਜਨਤਾਂ ਦੇ ਖੂਨ ਨਾਲ ਰੰਗੀਂਦ ਹਨ :—

ਰਾਜੇ ਸੀਹ ਮੁਕਦਮ ਕੁਤੇ, ਜਾਇ ਜਗਾਇਨਿ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ ਘਾਉ ਰਤੁ ਪਿਤੁ ਕੁਤਿਹੋ ਚਟਿ ਜਾਹੁ।

ਉਸ ਸਮੇਂ ਦੀ ਰਾਜਗਰਦੀ ਵਿਚ ਇਹ ਗਲ ਡੰਕੇ ਦੀ ਚੋਟ ਨਾਲ ਕਹਿਣੀ ਗੁਰੂ ਨਾਨਕ ਦੇਵ ਜੀ ਦੇ ਹਿਸੇ ਆਈ ਸੀ। ਜਦ ਏਮਨਾਬਾਦ ਦੀ ਧਰਤੀ ਤੇ ਬਾਬਰ ਦੀਆਂ ਫੌਜਾਂ ਨੇ ਲੁਟ ਮਚਾਈ ਅਤੇ ਗਰੀਬ ਜਨਤਾਂ ਨੂੰ ਬਰਬਾਦ ਕਰਕੇ ਪੈਰਾਂ ਥਲੇ ਰੋਲਿਆ ਤਾਂ ਗੁਰੂ ਸਾਹਿਬ ਨੇ ਖੂਨ ਦੇ ਸੋਹਿਲੇ ਗਾਉਂਦੇ ਹੋਏ ਹਮਲਾ ਆਵਰ ਨੂੰ ਸੰਬੋਧਨ ਕਰਦੇ ਹੋਏ ਵੰਗਾਰਿਆ। ਆਪ ਨੇ ਉਸਨੂੰ ਬਹੁਤ ਵਡਾ ਜਾਬਰ ਕਰਾਰ ਦਿਤਾ :—

(ੳ) ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪ੍ਰਧਾਨੁ ਵੇ ਲਾਲੋ

(ਅ) ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ।
ਆਪੈ ਦੋਸੁ ਨ ਦੇਈ ਕਰਤਾ,
ਜਮੁ ਕਰਿ ਮੁਗਲੁ ਚੜਾਇਆ।
ਕਰਤਾ ਤੂ ਸਭਨਾ ਕਾ ਸੋਈ

ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।

ਗੁਰੂ ਨਾਨਕ ਦੇਵ ਜੀ ਦੀ ਨਿਰਭੈਤਾ ਇਥੋਂ ਤਕ ਸੀ ਕਿ ਜਦ ਜੰਤਾ ਜ਼ੁਲਮ ਦਾ ਸ਼ਿਕਾਰ ਹੋ ਕੇ ਜ਼ਾਲਮ ਦੇ ਹਥੋਂ ਸਤਾਈ ਜਾ ਰਹੀ ਸੀ ਤਾਂ ਆਪ ਨੇ ਅਕਾਲ ਪੁਰਖ ਅਗੇ ਵੀ ਸ਼ਿਕਵਾ ਕੀਤਾ।

ਇਸ ਤਰ੍ਹਾਂ ਆਪ ਲੋਕਾਂ ਨੂੰ ਸਵੈਮਾਨਤਾ ਤੇ ਅਣਖ ਵਾਲਾ ਜੀਵਨ ਬਤੀਤ ਕਰਨ ਲਈ ਮਾਨਸਕ ਤੌਰ ਤੇ ਤਿਆਰ ਕਰਨਾ ਚਾਹੁੰਦੇ ਸਨ। ਇਹ ਤਦ ਹੀ ਹੋ ਸਕਦਾ ਸੀ ਜੇ ਵਡੀਆਂ ਤਾਕਤਾਂ ਜੋ ਜ਼ੁਲਮ ਕਰ ਰਹੀਆਂ ਸਨ ਨੂੰ ਨਸ਼ਰ ਕੀਤਾ ਜਾਵੇ ਤਾਂ ਜੋ ਉਨ੍ਹਾਂ ਦਾ ਅਸਰ ਘਟ ਸਕੇ। ਇਸ ਗਲ ਦੀ ਉਸ ਸਮੇਂ ਸਖਤ ਲੋੜ ਸੀ ਕਿਉਂਕਿ ਲੋਕ ਮਾਨਸਕ ਤੌਰ ਤੇ ਇਤਨੇ ਨਿਘਰ ਚੁਕੇ ਸਨ ਕਿ ਉਹ ਬਦੀ ਦਾ ਟਾਕਰਾ ਕਰਨ ਦੀ ਥਾਂ ਜਾਂ ਤਾ ਉਹ ਸੰਸਾਰੀ ਜੀਵਨ ਛੱਡ ਕੇ ਚਲੇ ਜਾਂਦੇ ਸਨ ਜਾਂ ਬਦੀ ਦੀ ਤਾਕਤ ਅਗੇ ਸਿਰ ਝੁਕਾ ਦੇਂਦੇ ਸਨ। ਗੁਰੂ ਜੀ ਨੇ ਅਜਿਹੀ ਸਥਿਤੀ ਵਿਚੋਂ ਲੋਕਾਂ ਨੂੰ ਕੱਢਣ ਲਈ ਮਹਾਨ ਉਪਰਾਲਾ ਕੀਤਾ ਉਨ੍ਹਾਂ ਲੋਕਾਂ ਦੇ ਮਨਾਂ ਵਿਚ ਨਿਰਭੈਤਾ ਤੇ ਸਿਮਰਨ ਭਰਿਆ। ਇਸ ਤਰ੍ਹਾਂ ਬਦੀ ਦੇ ਟਾਕਰੇ ਲਈ ਉਨ੍ਹਾਂ ਨੂੰ ਤਿਆਰ ਕੀਤਾ। ਗੁਰੂ ਨਾਨਕ ਨੇ ਪਰਚਾਰਿਆ ਕਿ ਬਦੀ ਦੇ ਟਾਕਰੇ ਲਈ ਡਟਣਾ ਤੇ ਜ਼ੁਲਮ ਵਿਰੁਧ ਆਵਾਜ਼ ਉਠਾਣੀ ਧਰਮ ਹੈ। C. H. Payne ਆਪਣੀ ਪੁਸਤਕ "The Short History of the Sikhs ਵਿੱਚ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਉਹ ਗਲ ਸੱਮਝ ਲਈ ਸੀ ਜੋ ਦੂਜੇ ਸੁਧਾਰਕ ਨਹੀਂ ਸੱਮਝ ਸਕੇ ਕਿ ਧਰਮ ਉਹ ਜ਼ਿੰਦਾ ਰਹਿ ਸਕਦਾ ਹੈ ਜਿਹੜਾ ਇਹ ਨਾਂ ਸਿਖਾਵੇ ਕਿ ਬਦੀਆਂ ਤੋਂ ਬਚੀਦਾ ਕਿਵੇਂ ਹੈ। ਜਿਹੜਾ ਇਹ ਸਿਖਾਵੇ ਕਿ ਬਦੀਆਂ ਦਾ ਟਾਕਰਾ ਕਰਦੇ ਹੋਏ ਸਫਲਤਾ ਦੀ ਸਿਖਰ ਤੇ ਕਿਵੇਂ ਪੁਜੀਦਾ ਹੈ।



"ਸਚਹੁ ਓਰੈ ਸਭ ਕੋ,
ਉਪਰ ਸਚ ਆਚਾਰ।"

ਗੁਰੂ ਨਾਨਕ

# ਨਾਨਕ ਕਾ ਪਾਤਸਾਹੁ ਦਿਸੈ ਜ਼ਾਹਿਰਾ

ਡਾ: ਸੰਤੋਖ ਸਿਘ★

ਗੁਰਮਤ ਅਨੁਸਾਰ ਮਨੁਖਾ ਜਨਮ ਦਾ ਮਨੋਰਥ ਰੱਬ ਯਾਂ ਵਾਹਿਗੁਰੂ ਨੂੰ ਮਿਲਣਾ ਹੈ।

ਭਈ ਪਰਾਪਤਿ ਮਾਨੁਖ ਦੇਹੁਰੀਆ।
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ। (ਆਸਾ ਮ: ੫)

ਜਿਸ ਵਾਹਿਗੁਰੂ ਦੀ ਪ੍ਰਾਪਤੀ ਨੂੰ ਅਸੀਂ ਆਪਣੇ ਜੀਵਨ ਦਾ ਮੁਖ ਮੰਤਵ ਮੰਨਿਆ ਹੈ, ਉਸ ਬਾਰੇ ਇਹ ਜਾਨਣਾ ਕਿ ਉਹ ਕੀ ਹੈ ਤੇ ਉਹ ਕਿਥੇ ਹੈ, ਕੋਈ ਵਾਧੂ ਗੱਲ ਨਹੀਂ, ਸਗੋਂ ਇਸ ਦੀ ਸਮਝ ਸਾਨੂੰ ਛੇਤੀ ਤੇ ਸੁਚੱਜੇ ਢੰਗ ਨਾਲ ਆਪਣੇ ਨਿਸ਼ਾਨੇ ਤੇ ਅਪੜਨ ਵਿੱਚ ਸਹਾਇਕ ਬਣਦੀ ਹੈ।

ਕਈ ਲੋਕੀ ਸਮਝਦੇ ਹਨ ਕਿ ਰੱਬ ਸ਼ਾਇਦ ਅਸਮਾਨਾ ਤੇ ਯਾਂ ਅਸਮਾਨਾ ਤੋਂ ਪਰੇ ਕਿਸੇ ਥਾਂ ਤੇ ਬੈਠੀ ਹੋਈ ਵਸਤੂ ਹੈ ਤੇ ਉਸ ਤਕ ਅਪੜਨ ਜਾਂ ਉਸ ਦੇ ਦਰਸ਼ਨ ਕਰਨ ਲਈ ਦੁਨੀਆ ਤਿਆਗ ਕੇ ਬਾਹਰ ਜੰਗਲਾਂ ਵਿਚ ਕੋਈ ਔਖੇ ਸਾਧਨ ਕਰਨ ਦੀ ਲੋੜ ਹੈ। ਜਾਂ ਫੇਰ, ਨਾਸਤਕ ਲੋਕਾਂ ਦਾ ਖਿਆਲ ਹੈ ਕਿ ਰੱਬ ਦੀ ਕੋਈ ਹਸਤੀ ਨਹੀਂ ਸਗੋਂ ਇਹ ਧਾਰਮਿਕ ਰੁਚੀ ਰੱਖਣ ਵਾਲਿਆਂ ਦਾ ਕੇਵਲ ਵਹਿਮ ਹੈ। ਪਰ, ਗੁਰੂ ਨਾਨਕ ਦੇਵ ਜੀ ਦੇ ਦਸੇ ਰਾਹ—ਗੁਰਮਤ ਤੋਂ ਤਾਂ ਇਹ ਸਪਸ਼ਟ ਹੈ ਕਿ ਇਹ ਦੋਵੇਂ ਖਿਆਲ ਠੀਕ ਨਹੀਂ ਹਨ।

ਜੋ ਆਦਮੀ ਕਰਮ ਕਾਂਡ ਕੇਵਲ ਜ਼ਾਹਿਰੀ ਰਸਮਾਂ ਜਾਂ ਭਰਮਾਂ ਵਿੱਚ ਫਸਿਆ ਹੈ, ਜੋ ਦੁਨੀਆਂ ਤਿਆਗ ਕੇ ਬਾਹਰ ਜੰਗਲਾਂ ਵਿੱਚ ਰੱਬ ਦੀ ਭਾਲ ਕਰ ਰਿਹਾ ਹੈ, ਉਸ ਬਾਰੇ ਗੁਰੂ ਮਹਾਰਾਜ ਦਾ ਫੁਰਮਾਨ ਹੈ ਕਿ ਉਸ ਦੇ ਕਰਮ ਕਾਂਡ ਤੇ ਇਹੋ ਜਹੇ ਹੋਰ ਯਤਨ ਨਿਸ਼ਫਲ ਜਾਂਦੇ ਹਨ।

ਗਲਿ ਮਾਲਾ ਤਿਲਕ ਲਿਲਾਟੰ। ਦੁਇ ਧੋਤੀ ਬਸਤ੍ਰ ਕਪਾਟੰ।
ਜੇ ਜਾਣਸਿ ਬ੍ਰਹਮੰ ਕਰਮੰ। ਸਭਿ ਫੋਕਟ ਨਿਸਚਉ ਕਰਮੰ। (ਆਸਾ ਮ: ੧)

ਇਕ ਥਾਂ ਤੇ ਗੁਰੂ ਜੀ ਹੋਰ ਫੁਰਮਾਉਂਦੇ ਹਨ :—

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥... ...
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥... ...
(ਸੂਹੀ ਮ: ੧)

ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ... ...॥ (ਧਨਾਸਰੀ ਮ: ੯)

ਗੁਰੂ—ਗੁਰਬਾਣੀ-ਚਾਨਣਾ ਹੈ ਉਸ ਯਾਤਰੂ ਲਈ ਜੋ 'ਅੰਜਨ ਮਾਹਿ ਨਿਰੰਜਨ' ਰਹਿ ਕੇ ਅਕਾਲ ਪੁਰਖ ਦੀ ਭਾਲ ਵਿੱਚ ਹੈ। ਗੁਰਬਾਣੀ ਦਵਾਰਾ ਤਾਂ ਇਹ ਨਿਸਚਾ ਬਣ ਜਾਂਦਾ ਹੈ ਕਿ ਰੱਬ, ਨਾਸਤਕ ਦਾ ਦਸਿਆ ਵਹਿਮ ਨਹੀਂ, ਸਗੋਂ ਇੱਕ ਅਟਲ ਸੱਚਾਈ ਹੈ।

੧ ਓ—ਕੋਈ ਨਿਰਜਿੰਦ ਸ਼ਕਤੀ ਨਹੀਂ ਸਗੋਂ ਸਰਬ ਸ਼ਕਤੀਮਾਨ ਸਾਕਾਰ ਹਸਤੀ ਹੈ — ਸਤਿਨਾਮ ਤੇ ਕਰਤਾ ਪੁਰਖ ਹੈ;

---

★Professor and Head Department of Opthalmalogy G.M. College, Bhopal.

ਜੋ ਅਨੁਭਵੀ ਹੈ — ਅਨੁਭਵ ਪ੍ਰਕਾਸ਼ ਹੈ, ਤੇ ਇਉਂ ਅਨੁਭਵ ਦੇ ਦੇਸ਼ ਅਪੜ ਕੇ ਇਸ ਤਰ੍ਹਾਂ ਦਾ ਅਹਿਸਾਸ ਹੁੰਦਾ ਹੈ ਕਿ ਅਸੀਂ ਤਾਂ ਰੱਬ ਨੂੰ ਦੇਖ ਰਹੇ ਹਾਂ — ਆਪਣੇ ਸਾਹਮਣੇ ਹੀ।

### ਆਪਣੇ ਅੰਦਰ !

ਸਭ ਕਿਛੁ ਘਰ ਮਹਿ ਬਾਹਰਿ ਨਾਹੀ। ਬਾਹਰਿ ਟੋਲੈ ਸੋ ਭਰਮਿ ਭੁਲਾਹੀ।
ਗੁਰਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥ (ਮਾਝ ਮ: ੫)
... ... ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ। ... ... (ਧਨਾਸਰੀ ਮ: ੯)

ਗੁਰੂ ਮਹਾਰਾਜ ਦੀ ਇਤਨੀ ਵਡੀ ਗਵਾਹੀ ਦੇ ਬਾਵਜੂਦ ਜੇ ਅਸੀਂ ਆਪਣੇ ਅੰਦਰ "ਵਾਹਿਗੁਰੂ ਦਰਸ਼ਨ" ਦੀ ਝਲਕ ਨਹੀਂ ਦੇਖਦੇ ਤਾਂ ਉਸ ਦਾ ਕੀ ਕਾਰਨ ਹੈ ? ਇਸ ਭਰਮ ਦੀ ਨਵਿਰਤੀ ਲਈ ਗੁਰੂ ਮਹਾਰਾਜ ਇਉਂ ਫੁਰਮਾਉਂਦੇ ਹਨ :—

ਧਨ ਪਿਰੁ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ (ਮਲਾਰ ਮ: ੪)

ਭਾਵ, ਧਨ (ਜੀਵ ਆਤਮਾ) ਤੇ ਪਿਰ (ਪ੍ਰਮਾਤਮਾ) ਦੇ ਦਰਮਿਆਨ ਹਉਮੈਂ ਦੀ ਕੰਧ (ਦੀਵਾਰ) ਖੜੀ ਹੈ।

ਫਿਰ ਭਾਈ ਹਉਮੈਂ ਦੀ ਦੀਵਾਰ ਕਿਵੇਂ ਟੁਟੇ ?

ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥
ਜਿਨਕੇ ਬੰਧਨ ਕਾਟੇ ਸਤਿਗੁਰ ਤਿਨ ਸਾਧ ਸੰਗਤ ਲਿਵ ਲਾਈ ॥ ... ... (ਗਉੜੀ ਪੂਰਬੀ ਮ: ੫)
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥ (ਮਲਾਰ ਮ: ੪)

ਸੋ ਗੁਰਬਾਣੀ ਅਨੁਸਾਰ ਸਪੱਸ਼ਟ ਹੈ ਕਿ ਇਹ ਨਿਖੇੜਾ ਪਾਉਣ ਵਾਲੀ ਹਉਮੈਂ ਦੀ ਦੀਵਾਰ, ਗੁਰੂ ਦੀ ਬਖਸ਼ਸ਼ ਹੋਣ ਤੇ, ਸਾਧ ਸੰਗਤ ਤੇ ਨਾਮ ਦੁਆਰਾ ਟੁਟਦੀ ਹੈ ਤੇ ਵਾਹਿਗੁਰੂ ਦਰਸ਼ਨ ਦੀ ਝਲਕ ਪੈਂਦੀ ਹੈ।

### ਕੁਦਰਤਿ ਦੇ ਨਜ਼ਾਰਿਆਂ ਵਿਚ !

ਕਿਸੇ ਆਰਟਿਸਟ ਦੀ ਬਣਾਈ ਹੋਈ ਸੋਹਣੀ ਤਸਵੀਰ ਨੂੰ ਜੇ ਧਿਆਨ ਨਾਲ ਦੇਖੀਏ ਤਾਂ ਮਨ ਚੋਂ ਇਉਂ ਆਵਾਜ਼ਾਂ ਆਉਂਦੀਆਂ ਹਨ :

'ਇਹੋ ਜਹੀ ਸੋਹਣੀ ਤਸਵੀਰ ਬਨਾਣ ਵਾਲੇ ਦੇ ਹੱਥ ਕਿਹੋ ਜਹੇ ਹੋਣਗੇ ਤੇ ਉਹਦਾ ਦਿਮਾਗ ਕਿਹੋ ਜਿਹਾ ਹੋਵੇਗਾ ? ਕਿਤਨਾ ਸੋਹਣਾ ਆਰਟਿਸਟ ਹੋਵੇਗਾ। ਉਸ ਨੇ ਤਾਂ ਇਹੋ ਜਹੀਆਂ ਕਈ ਤਸਵੀਰਾਂ ਬਣਾਈਆਂ ਹੋਣਗੀਆਂ। ਉਹਦੇ ਹੱਥਾਂ ਵਿੱਚ ਕਿਤਨੀ ਕਰਾਮਾਤ ਹੋਵੇਗੀ। ਉਸ ਦੀਆਂ ਅੱਖਾਂ ਤੇ ਉਸ ਦਾ ਦਿਮਾਗ਼ ਕਿਤਨੇ ਤੇਜ਼ ਹੋਣਗੇ' ... ...

ਤੇ ਇਉਂ ਦੇਖਣ ਵਾਲਾ ਤਸਵੀਰ ਦੀ ਸੁੰਦਰਤਾ ਤੋਂ ਦਿਲ ਦੀਆਂ ਅੱਖਾਂ ਨਾਲ, ਨ ਦੇਖੇ ਹੋਏ ਆਰਟਿਸਟ ਦੀ ਖ਼ੂਬਸੂਰਤੀ ਦੇ ਨਕਸ਼ੇ ਖਿਚਦਾ ਹੈ ਤੇ ਇਸ ਤਰ੍ਹਾਂ ਨਾਲ ਉਸ ਕਰਤਾ ਦੀ ਸੋਹਣੀ ਘਾਲ (Creation) ਤੋਂ ਉਸ ਦਾ ਅਨੁਭਵੀ ਦਰਸ਼ਨ ਕਰਦਾ ਹੋਇਆ ਵਿਸਮਾਦ ਮਾਣਦਾ ਹੈ।

ਇਹ ਆਰਟਿਸਟ ਜਾਂ ਕਲਾਕਾਰ ਦਾ ਅਨੁਭਵੀ ਸੁਹਪਣ, ਨ ਕੇਵਲ ਉਸ ਦੀ ਹੱਡ ਪਿੰਜਰ ਦੀ ਉਪਰਲੀ ਬਨਾਵਟ ਦੀ ਖੂਬਸੂਰਤੀ, ਸਗੋਂ ਉਸ ਦੀ ਘੜੀ ਤਸਵੀਰ ਦੀ ਸੁੰਦਰਤਾ ਨਾਲੋਂ ਵੀ ਕਿਤੇ ਵਧ [illegible] ਪਹੁੰਚਾਂਦਾ ਹੈ।

ਜਿਨ੍ਹਾਂ ਸਜਣਾਂ ਨੇ ਜਾਪ ਸਾਹਿਬ ਪੜ੍ਹਿਆ ਹੈ ਜਾਂ ਸੁਣਿਆ ਹੈ, ਉਹ ਮੇਰੇ ਨਾਲ ਸਹਿਮਤ ਹੋਣਗੇ ਕਿ "ਜਾਪ ਸਾਹਿਬ" ਤਾਂ ਗੁਰੂ ਮਹਾਰਾਜ ਦਾ ਅਕਾਲ ਪੁਰਖ ਦੇ ਸੁਹੱਪਣ ਦਾ ਰਸ ਮਾਣਦੇ ਹੋਏ ਵਿਸਮਾਦ ਵਿੱਚ ਆ ਕੇ ਸਿਫਤ ਸਾਲਾਹ ਕਰਨ ਦਾ ਇੱਕ ਨਜ਼ਾਰਾ ਹੈ।

ਇਸੇ ਤਰ੍ਹਾਂ ਅਸੀਂ ਵੀ ਗੁਰੂ ਸਾਹਿਬਾਨ ਨਾਲ ਰਲ ਕੇ 'ਕਰਤਾ ਪੁਰਖ' ਨੂੰ ਉਸ ਦੀ ਕੁਦਰਤਿ ਦੇ ਸੁਹਪਣ ਤੋਂ ਦੇਖ ਕੇ ਤੇ

ਉਸ ਦੀ ਸਿਫਤ ਸਾਲਾਹ ਕਰ ਕੇ ਵਿਸਮਾਦ ਮਾਣਨਾ ਹੈ। ਗੁਰੂ ਸਾਹਿਬ ਇਉਂ ਸਾਨੂੰ ਕੁਦਰਤਿ ਤੋਂ ਕਾਦਰ ਦੇ ਦਰਸ਼ਨ ਕਰਾਉਂਦੇ ਹਨ :—

ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ ।
ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰ ਰਹਿਆ ॥ (ਵਾਰ ਆਸਾ ਮ: ੧)
ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ । ... (ਵਾਰ ਆਸਾ ਮ: ੧)
ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ।
(ਅਲਾਹਣੀ ਵਡ: ਮ: ੧)

## ਪ੍ਰਮਾਤਮਾ ਦੇ ਬਣਾਏ ਬੰਦਿਆਂ ਵਿੱਚ !

ਆਪਣੇ ਪ੍ਰੀਵਾਰ ਵਿੱਚ, ਆਪਣੇ ਸੰਬੰਧੀਆਂ ਵਿੱਚ, ਮਹਲੇ ਵਿੱਚ, ਸ਼ਹਿਰ ਵਿੱਚ, ਮੁਲਕ ਵਿੱਚ ਤੇ ਇਉਂ ਸਾਰੀ ਦੁਨੀਆਂ ਵਿੱਚ ਦਾਤਾਰ ਦੇ ਦਰਸ਼ਨ ਕਰਦੇ ਹਨ :—

...ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ । (ਆਸਾ ਮ: ੪)
... ਲੋਗਾ ਭਰਮਿ ਨ ਭੂਲਹੁ ਭਾਈ
ਖਾਲਿਕੁ ਖਲਕ ਖਲਕ ਮਹਿ ਖਾਲਿਕੁ
ਪੂਰਿ ਰਹਿਓ ਸਰਬ ਠਾਂਈ ॥ ... (ਪ੍ਰਭਾਤੀ ਕਬੀਰ ਜੀਉ)

ਅਜ ਜਿਥੇ ਮਾਦਾ-ਪ੍ਰਸਤ ਇਨਸਾਨ 'ਜੀਵਨ ਹਿਤ ਕਾਰਨ ਪ੍ਰਯਤਨ' (Struggle for Existance) ਵਿੱਚ ਸਿਵਾਏ 'ਅਪਣਤ ਦੇ ਭਲੇ' ਦੇ ਹੋਰ ਕੁਝ ਨਹੀਂ ਸੋਚ ਸਕਦਾ ਕਿਉਂਕਿ ਉਹ ਸਮਝਦਾ ਹੈ ਕਿ ਕੇਵਲ ਇਸ ਤਰ੍ਹਾਂ ਨਾਲ ਹੀ ਉਸ ਨੂੰ 'ਸਦਾ ਖੁਸ਼ੀ' ਦੀ ਪ੍ਰਾਪਤੀ ਹੋ ਸਕਦੀ ਹੈ, ਉਥੇ ਸਾਨੂੰ **ਸਿਖ** ਕਹਿਲਾਣ ਵਾਲਿਆਂ ਨੂੰ '**ਸਰਬਤ ਦਾ ਭਲਾ**' ਸਵੇਰੇ ਸ਼ਾਮ ਅਰਦਾਸ ਵਿੱਚ ਪੜ੍ਹਾਇਆ ਜਾਂਦਾ ਹੈ। ਇਹਦੇ ਵਿੱਚ ਕੀ ਰਾਜ਼ ਹੈ ? ਮੇਰੀ ਸਮਝ ਵਿੱਚ ਇਸਦਾ ਕੇਵਲ ਇਕ ਹੀ ਭਾਵ ਹੋ ਸਕਦਾ ਹੈ ਤੇ ਉਹ ਹੈ : 'ਸਰਬਤ ਦੇ ਭਲੇ' ਰਾਹੀਂ 'ਸਰਬਤ ਦੇ ਮਾਲਕ' ਵਾਹਿਗੁਰੂ, ਪ੍ਰਮਾਤਮਾ ਜਾਂ ਰੱਬ ਤਕ ਲੈ ਜਾ ਕੇ ਉਸ ਦੇ ਦਰਸ਼ਨ ਕਰਾਉਣ ਦਾ ਇਹ ਸੁਚੱਜਾ ਢੰਗ ਹੈ।

ਬਸ ਇਸ ਤਰ੍ਹਾਂ ਨਾਲ ਆਪਣੇ ਅੰਦਰ, ਕੁਦਰਤਿ ਦੇ ਨਜ਼ਾਰਿਆਂ ਵਿੱਚ ਤੇ ਵਾਹਿਗੁਰੂ ਦੇ ਬੰਦਿਆਂ ਵਿੱਚ ਅਕਾਲ ਪੁਰਖ ਮਹਿਸੂਸ ਹੋਇਆ ਦਿਸਦਾ ਹੈ ਤੇ ਇਹ ਅਹਿਸਾਸ ਫਿਰ 'ਅਕਾਲ ਪੁਰਖ ਦੇ ਦਰਸ਼ਨਾਂ ਦੀ ਝਲਕ, ਇਸ ਜਨਮ ਵਿੱਚ ਹੀ, ਇਸ ਧਰਤੀ ਉੱਤੇ ਹੀ, ਅਰ ਹਰ ਘੜੀ ਕਰਾਂਦਾ ਹੈ ਤੇ ਸਚੇ ਅਨੰਦ ਦਾ ਕਾਰਣ ਬਣਦਾ ਹੈ। ਉਸ ਅਨੰਦ ਨੂੰ ਕਿਸ ਤਰ੍ਹਾਂ ਦਸਿਆ ਜਾਏ ਜਾਂ ਉਹ ਸਵਾਦ ਕਿਹੋ ਜਿਹਾ ਹੈ ? ਜਿਉਂ ਗੂੰਗੇ ਮਠਿਆਈ !!

ਆਓ ਗੁਰੂ ਨਾਨਕ ਦੇਵ ਜੀ ਦੇ ੫੦੦ ਸਾਲਾ ਜਨਮ ਉਤਸਵ ਤੇ ਸਾਹਿਬਾਂ ਦੀਆਂ ਬਖ਼ਸ਼ਸ਼ਾਂ ਦਾ ਧੰਨਵਾਦ ਕਰਦੇ ਹੋਏ ਅਰਦਾਸ ਕਰੀਏ :—

ਗੁਰਦੇਵ ਸੰਗਤਿ ਪ੍ਰਭ ਮੇਲਿ
ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ।

# ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਵਿਦਿਆ

ਪ੍ਰੋ: ਜੋਗਿੰਦਰ ਸਿੰਘ★

ਵਿਦਿਆ ਪ੍ਰਤੀ ਗੁਰੂ ਨਾਨਕ ਦੇਵ ਜੀ ਦਾ ਸੰਕਲਪ ਬਹੁ ਰੂਪ ਵਿਚ ਅਧਿਆਤਮਕ ਹੈ। ਗੁਰੂ ਨਾਨਕ ਦੇਵ ਜੀ ਹਿਸ ਤੈ ਪਰ ਪੱਧਰ ਉੱਤੇ ਅਧਿਆਤਮਕ ਕੀਮਤਾ ਨੂੰ ਹੀ ਹਾਸਲ ਕਰਨਾ ਚਾਹੁੰਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਅਧਿਆਤਮਕ ਕੀਮਤਾਂ ਦੀ ਅਸਲੀਅਤ ਨੂੰ ਬੁਝਣ ਨਾਲ ਹੀ ਮਨੁਖ ਸਰਬ ਉੱਤਮ ਮਨੁਖ ਬਣ ਸਕਦਾ ਹੈ, ਆਪਣੇ ਗਿਆਨ ਵਿਚ ਵਾਧਾ ਕਰ ਸਕਦਾ ਹੈ, ਦੁਨਿ-ਆਵੀ ਤੇ ਦੈਵੀ ਕੀਮਤਾਂ ਦਾ ਨਿਆਂਸ਼ੀਲ ਢੰਗ ਨਾਲ ਅੰਤਰ ਲਭ ਸਕਦਾ ਹੈ, ਦੁਨਿਆਵੀ ਵਿਸ਼ੇ-ਵਿਕਾਰਾਂ ਤੇ ਹਉਮੈਂ ਨੂੰ ਤ੍ਰਿਸਕਾਰ ਕੇ ਆਤਮਕ ਤੇ ਆਚਰਣਕ-ਕੀਮਤਾਂ ਨੂੰ ਅਪਨਾ ਸਕਦਾ ਹੈ, ਨਿਮਰਤਾ, ਸੇਵਾ ਤੇ ਮਿਰਾਸ ਦੇ ਮੰਡਲਾਂ ਵਿੱਚ ਪ੍ਰਵੇਸ਼ ਕਰ ਸਕਦਾ ਹੈ, ਪਰ ਉਪਕਾਰੀ ਜੀਵਨ ਘੜ ਸਕਦਾ ਹੈ। ਜਦੋਂ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

ਵਿਦਿਆ ਵਿਚਾਰੀ ਤਾਂ ਪਰਉਪਕਾਰੀ ॥ (ਆਸਾ ਮ: ੧)

ਤਾਂ ਇਸ ਦ੍ਰਿਸ਼ਟੀ ਕੋਣ ਤੋਂ ਉਹ ਵਿਦਿਆ ਵਿਚਾਰ ਦਾ ਉਦੇਸ਼ ਪਰ-ਉਪਕਾਰੀ ਜੀਵਨ ਨੂੰ ਘੜਨਾ ਹੀ ਦਸਦੇ ਹਨ। ਜਿਹੜੀ ਵਿਦਿਆ ਮਨੁਖ ਨੂੰ ਪਰਉਪਕਾਰੀ ਜੀਵਨ ਪ੍ਰਦਾਨ ਨਹੀਂ ਕਰਦੀ, ਮਨੁਖ ਨੂੰ ਹੋਛਾ ਤੇ ਹੰਕਾਰੀ ਬਣਾਦੀ ਹੈ, ਮਨੁਖ ਨੂੰ ਦੁਨਿਆਵੀ ਸੀਮਾਂ ਤਕ ਰਹਿਣ ਦੇਂਦੀ ਹੈ, ਉਸ ਵਿਦਿਆ ਨੂੰ ਨਾਂ ਤਾਂ ਗੁਰੂ ਨਾਨਕ ਦੇਵ ਜੀ ਨੇ ਆਪ ਪੜ੍ਹਿਆ ਹੈ ਅਤੇ ਨਾਂ ਹੀ ਮਨੁਖਤਾ ਨੂੰ ਇਸ ਵਿਦਿਆ ਦਾ ਅਨੁਸਾਰੀ ਜਾਂ ਸ਼ਰਧਾਲੂ ਬਣਨ ਵਾਸਤੇ ਪ੍ਰੇਰਿਆ ਹੈ। ਨਿਰੋਲ ਪੁਸਤਕ-ਵਿਦਿਆ ਨੂੰ ਉਨ੍ਹਾਂ ਨੇ ਹੰਕਾਰ-ਭਾਵ ਉਪਜਾਣ ਵਾਲੀ ਦੱਸਿਆ ਹੈ :

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥

ਨਾਨਕ ਲੇਖੈ ਇਕ ਗਲ ਹੋਰ ਹਉਮੈਂ ਝਖਣਾ ਝਾਖ ॥ (ਸਲੋਕ ਮ: ੧)

ਜਦੋਂ ਗੁਰੂ ਨਾਨਕ ਦੇਵ ਜੀ ਇਕ ਪੜ੍ਹੇ ਹੋਏ ਮਨੁਖ ਦਾ ਸੰਕਲਪ ਮੂਰਤੀਮਾਨ ਕਰਦੇ ਹਨ :

(ੳ) ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ (ਰਾਗ ਆਸਾ ਮ: ੧ ਪੱਟੀ)

(ਅ) ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤ ਸੋਈ ॥ (ਰਾਗ ਆਸਾ ਮ: ੧ ਪੱਟੀ)

(ੲ) ਪਾਂਧਾ ਗੁਰਮੁਖ ਆਖੀਐ ਚਾਟੜਿਆ ਮਤਿ ਦੇਇ।
ਨਾਮ ਸਮਾਲਹੁ ਨਾਮ ਸੰਗਿਰਹੁ ਲਾਹਾ ਜਗ ਮਹਿ ਲੇਇ।
ਸਚੀ ਪਟੀ ਸਚੁ ਮਨਿ ਪੜੀਐ ਸ਼ਬਦੁ ਸੁ ਸਾਰੁ।
ਨਾਨਕ ਸੋ ਪੜਿਆ ਸੋ ਪੰਡਿਤ ਬੀਨਾ ਜਿਸੁ ਰਾਮ ਨਾਮ ਗਲਿ ਹਾਰਿ ॥ (ਰਾਮਕਲੀ ਮ: ੧ ਦਖਣੀ ਓਂਕਾਰ)

ਤਾਂ ਉਨ੍ਹਾਂ ਦੀਆਂ ਨਜ਼ਰਾਂ ਵਿਚ ਅਸਲ ਵਿਦਿਆ-ਪੜ੍ਹਾਈ ਅਧਿਆਤਮਕ ਹੈ। ਜਿਹੜਾ ਮਨੁਖ ਦੁਨਿਆਵੀ ਖ਼ਾਹਿਸ਼ਾਂ ਵਿਚ ਵਿਚਾਰ ਕੇ ਆਪਣੇ ਜੀਵਨ-ਮੰਤਵ ਦੇ ਉਦੇਸ਼ ਦਾ ਲੇਖਾ ਚੁਕਾ ਦਿੰਦਾ ਹੈ, ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਵਿਚ ਉਹ ਪੜ੍ਹਿਆ ਮਨੁਖ ਹੈ। ਜਿਹੜਾ ਪ੍ਰਭੂ ਗਿਆਨ ਨੂੰ ਬੁਝ ਲੈਂਦਾ ਹੈ, ਉਸਨੂੰ ਉਹ ਪੜ੍ਹਿਆ ਪੰਡਿਤ ਕਹਿੰਦੇ ਹਨ ਅਤੇ ਜਿਹੜਾ ਮਨੁਖ ਰਾਮ ਨਾਮ ਸ਼ਬਦ ਨੂੰ ਗ੍ਰਹਿਣ ਕਰਦਾ ਹੈ, ਇਸੇ ਰਾਮ ਨਾਮ ਦੀ ਆਪਣੇ ਚੇਲਿਆਂ ਨੂੰ ਮਤਿ ਦੇਂਦਾ ਹੈ, ਗੁਰੂ ਨਾਨਕ ਦੇਵ ਜੀ ਉਸਨੂੰ ਸਹੀ ਅਰਥਾਂ ਵਿਚ 'ਪਾਂਧਾ' ਤੇ ਗੁਰਮੁਖ ਆਖਦੇ ਹਨ। ਇਸੇ ਨੂੰ ਹੀ ਪੜ੍ਹਿਆ ਹੋਇਆ ਪੰਡਿਤ-ਬੀਨਾ ਵੀ ਕਹਿੰਦੇ ਹਨ। ਇਸ ਤਰ੍ਹਾਂ ਦੇ ਪਾਂਧੇ ਤੇ ਪੰਡਿਤ ਦਾ ਮਨ ਹੀ ਸੱਚੀ ਪੱਟੀ ਹੁੰਦਾ ਹੈ ਅਤੇ ਸ਼ਬਦ ਦੀ ਸਾਰ ਲੈਣਾ ਯਾ ਸ਼ਬਦ ਅਭਿਆਸ ਨੂੰ ਯਾਦ ਕਰਨਾ, ਇਹੀ ਉਸਦੀ ਅਸਲ ਵਿਦਿਆ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿੱਚ ਵਿਦਿਆ ਗ੍ਰਹਿਣ ਕਰਨ ਵਾਲੇ ਪੜ੍ਹਾਕੂ ਦਾ ਸੰਕਲਪ ਸ਼ੁਧ ਰੂਪ ਵਿਚ ਅਧਿਆਤਮਕ ਹੀ ਹੈ। ਜਦੋਂ ਗੁਰੂ ਨਾਨਕ ਦੇਵ ਜੀ 'ਕਾਗਜ਼' 'ਮਸਵਾਣੀ' ਅਤੇ 'ਲਿਖਣ' ਦਾ ਸੰਕਲਪ ਮੂਰਤੀਮਾਨ ਕਰਦੇ ਹਨ ਤਾਂ

★ਖ਼ਾਲਸਾ ਕਾਲਜ, ਦਿੱਲੀ

ਇਹਨਾਂ ਪ੍ਰਤੀ ਵੀ ਉਨ੍ਹਾਂ ਦਾ ਅਨੁਭਵ ਅਧਿਆਤਮਕ ਹੀ ਹੈ । ਪ੍ਰਮਾਣ ਵਜੋਂ ਮਾਰੂ ਰਾਗ ਦੀਆਂ ਇਹ ਤੁਕਾਂ ਦੇਖੋ :

"ਕਰਣੀ ਕਾਗਦੁ, ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ।
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥"

ਇਥੇ 'ਕਾਗਜ਼' ਮਨੁਖੀ ਆਚਰਣ ਹੈ, 'ਮਸਵਾਣੀ' ਮਨ ਹੈ, 'ਲੇਖ' ਬੁਰਾ ਭਲਾ ਪ੍ਰਤਿ ਲਿਖਣਾ ਹੈ । ਪਰ ਇਹ ਲੇਖ ਮਨੁਖੀ-ਕਿਰਤ ਜਾਂ ਸੁਭਾ ਦਾ ਪ੍ਰਗਟਾਵਾ ਹੋਣ, ਮਨੁਖੀ-ਸੰਸਕਾਰਾਂ ਦਾ ਜਲ-ਸਰੂਪ ਹੋਣ । ਇਹ ਲੇਖ ਮਨੁਖ ਨੂੰ ਗੁਣ ਗ੍ਰਹਿਣ ਕਰਨ ਵਾਲੇ ਪਾਸੇ ਉਤੇਜਿਤ ਵੀ ਕਰਨਾ । ਇਹ ਜਿਹੜਾ ਵਿਦਿਅਕ-ਵਸਤਾਂ ਦਾ ਗੁਰੂ ਨਾਨਕ ਦੇਵ ਜੀ ਨੇ ਸੰਕਲਪ ਰੂਪਮਾਨ ਕੀਤਾ ਹੈ, ਇਹ ਵੀ ਸਾਰੇ ਦਾ ਸਾਰਾ ਆਚਰਣਿਕ ਅਤੇ ਅਧਿਆਤਮਕ ਅਵਸਥਾ ਦਾ ਪ੍ਰਤੀਕ ਹੈ ।

ਗੁਰੂ ਨਾਨਕ ਦੇਵ ਜੀ 'ਵਿਦਿਆ' ਨੂੰ ਮੰਤਵ ਜਾਂ ਉਦੇਸ਼ ਨਹੀਂ ਸਮਝਦੇ । ਉਨ੍ਹਾਂ ਵਾਸਤੇ ਵਿਦਿਆ ਇਕ ਸਾਧਨ ਹੈ, ਜਿਸ ਦੁਆਰਾ ਮਨੁਖ ਅਧਿਆਤਮਕ ਤੇ ਆਚਰਣਿਕ ਜੀਵਨ ਨੂੰ ਸਿਰਜ ਸਕਦਾ ਹੈ । ਗੁਰੂ ਨਾਨਕ ਦੇਵ ਜੀ ਦੇ ਵਿਦਿਅਕ-ਸੰਕਲਪ ਦੀ ਮੁਖ ਪ੍ਰੇਰਨਾ ਮਨੁਖ ਨੂੰ ਪਰਉਪਕਾਰੀ ਤੇ ਵਿਵੇਕੀ ਬਨਾਣਾ, ਕਰਮ ਤੇ ਪਾਪ ਤੋਂ ਮੁਕਤ ਕਰਾਉਣਾ, ਪ੍ਰਭੂ ਵਿਧਾਨ ਦੀ ਬੁਝਾਰਤਾ ਨੂੰ ਬੁਝਾਣਾ, ਅਮਲ ਤੇ ਅਭਿਆਸ ਦੀ ਧਾਰਨੀ ਬਨਾਣਾ, ਕਿਰਤ ਤੇ ਵਿਹਾਰ ਵਿਚ ਸੁਧ ਬਨਾਣਾ, ਨਾ ਕਿਸੇ ਦਾ ਬੁਰਾ ਚਿਤਵਨਾ ਅਤੇ ਨਾ ਕਿਸੇ ਦਾ ਬੁਰਾ ਕਰਨਾ, ਆਪਣੇ ਅੰਦਰ ਦੁਰਮਤਿ ਪਰਹਰਿ ਦੀ ਸਮਰੱਥਾ ਤੇ ਸੂਝ ਪੈਦਾ ਕਰਨਾ, ਲਬ-ਲੋਭ ਤੇ ਹੰਕਾਰ ਦਾ ਤਿਆਗ ਕਰਨਾ...... ਦੇ ਸਿਧਾਂਤਾਂ ਵਿਚੋਂ ਮੂਰਤੀਮਾਨ ਹੁੰਦੀ ਹੈ । ਇਸੇ ਤਰ੍ਹਾਂ ਦੀ ਵਿਦਿਅਕ ਪ੍ਰਣਾਲੀ ਵਿਚ ਪੜ੍ਹਕੇ ਹੀ ਕੋਈ ਮਨੁਖ ਅਧਿਆਤਮਕ ਜੀਵਨ ਜੀਵ ਸਕਦਾ ਹੈ, ਇਹ ਗੁਰੂ ਨਾਨਕ ਦੇਵ ਜੀ ਦਾ ਦ੍ਰਿੜ੍ਹ ਵਿਸ਼ਵਾਸ ਸੀ । ਜਿਹੜੀ ਵਿਦਿਅਕ-ਪ੍ਰਣਾਲੀ ਮਨੁਖ ਨੂੰ ਲਬ-ਲੋਭ ਤੇ ਹੰਕਾਰ ਪ੍ਰਦਾਨ ਕਰਦੀ ਹੈ, ਗੁਰੂ ਨਾਨਕ ਦੇਵ ਜੀ ਉਸ ਵਿਦਿਆ-ਪ੍ਰਣਾਲੀ ਦਾ ਵਿਰੋਧ ਕਰਦੇ ਹਨ ਤੇ ਵਿਸ਼ੇਸ਼ ਰੂਪ ਵਿਚ ਇਸ ਤਰ੍ਹਾਂ ਦੀ ਵਿਦਿਆ ਪੜ੍ਹਨ ਵਾਲੇ ਨੂੰ 'ਮੂਰਖ' ਦੀ ਉਪਮਾ ਵੀ ਦੇ ਦੇ ਹਨ :

ਪੜਿਆ ਮੂਰਖ ਆਖਿਐ ਜਿਸ ਲਬ ਲੋਭ ਹੰਕਾਰ [ਮਾਝ ਕੀ ਵਾਰ ਮ: ੧]

ਇਹ ਇਕ ਸਿਧਾਂਤਕ ਤੇ ਇਤਿਹਾਸਕ ਸਚ ਹੈ ਕਿ ਜੇ ਮਨੁਖ ਵਿਦਿਆ ਨੂੰ ਆਪਣੇ ਲਬ, ਲੋਭ ਤੇ ਹੰਕਾਰ ਦੀਆਂ ਲਾਲਸਾਵਾਂ ਜਾਂ ਤ੍ਰਿਸ਼ਨਾਵਾਂ ਦੀ ਪੂਰਤੀ ਦਾ ਹਥਿਆਰ ਸਮਝ ਕੇ ਲੋਭ-ਲਹਿਰ ਵਿਚ ਰੁੜ੍ਹ ਜਾਏ ਤਾਂ ਉਹ ਮਨੁਖ ਸਹੀ ਅਰਥਾਂ ਵਿਚ ਮੂਰਖ ਹੈ । ਪਰਉਪਕਾਰ ਤੇ ਲਬ-ਲੋਭ ਦੇ ਅੰਤਰ ਨੂੰ ਸਮਝਣਾ ਹੀ ਅਸਲ ਵਿਦਿਆ ਦਾ ਮੰਤਵ ਹੈ । ਇਸੇ ਕਰਕੇ ਅਧਿਆਤਮਕ ਅਧਿਆਪਕ-ਆਗੂ ਤੇ ਅਧਿਆਤਮਕ ਗ੍ਰੰਥ ਮਨੁਖ ਨੂੰ ਲਬ-ਲੋਭ ਤੇ ਹੰਕਾਰ ਦੀਆਂ ਤ੍ਰਿਸ਼ਨਾਵਾਂ ਦਾ ਤ੍ਰਿਸਕਾਰ ਕਰਨ ਵਲ ਹੀ ਉਤੇਜਿਤ ਕਰਦੇ ਹਨ ।

ਪਾਧਾ ਤੇ ਮੁਲਾ ਤੋਂ ਵਿਦਿਆ ਪ੍ਰਾਪਤੀ ਵੇਲੇ ਜਿਹੜੀ ਵਾਰਤਾਲਾਪ ਗੁਰੂ ਨਾਨਕ ਦੇਵ ਜੀ ਨਾਲ ਹੋਈ ਉਸ ਤੋਂ ਇਹ ਪ੍ਰਭਾਵ ਵੀ ਮਿਲਦਾ ਹੈ ਕਿ ਉਸ ਸਮੇਂ ਦੇ 'ਅਧਿਆਪਕ' ਅਧਿਆਤਮਕ-ਵਿਦਿਆ ਤਿਆਗ ਕੇ ਲਬ-ਲੋਭ ਤੇ ਹੰਕਾਰ ਦੀਆਂ ਤ੍ਰਿਸ਼ਨਾਵਾਂ ਨੂੰ ਵਧਾਉਣ ਵਿੱਚ ਸਹਾਇਕ ਸਿੱਧ ਹੋ ਰਹੇ ਸਨ । ਵਿਦਿਆ ਦਾ ਅਸਲੀ ਮੰਤਵ ਛਡਕੇ ਦੁਨਿਆਵੀ ਗਿਆਨ ਦੀ ਜਾਣ-ਪਹਿਚਾਣ ਦੇਣ ਤਕ ਹੀ ਉਨ੍ਹਾਂ ਨੇ ਆਪਣੇ ਆਪ ਨੂੰ ਸੀਮਿਤ ਕਰ ਲਿਆ ਹੋਇਆ ਸੀ । ਇਹ ਤਾਂ ਇਕ ਕਾਰਨ ਸੀ ਕਿ ਉਸ ਵੇਲੇ ਦੇ ਵਿਦਿਆ ਦੇਣ ਵਾਲੇ ਅਧਿਆਪਕ ਨੂੰ ਆਗੂ ਵੀ ਉਸ ਵਕਤ ਦੇ ਮਜ਼ਹਬੀ ਆਗੂਆਂ ਵਾਂਗ ਮਨੁਖਤਾ ਦਾ ਇਖ਼ਲਾਕ ਉੱਚਾ ਕਰਨ ਦੀ ਥਾਂ ਉਨ੍ਹਾਂ ਦੇ ਉਜਾੜੇ ਵਿੱਚ ਸਹਾਇਕ ਸਾਬਤ ਹੋ ਰਹੇ ਸਨ । ਜਦੋਂ ਗੁਰੂ ਨਾਨਕ ਦੇਵ ਜੀ ਫੁਰਮਾਏ ਹਨ :

(ੳ) ਜਗਿ ਗਿਆਨੀ ਵਿਰਲਾ ਆਚਾਰੀ ।
ਜਗਿ ਪੰਡਿਤ ਵਿਰਲਾ ਵਿਚਾਰੀ ॥ (ਆਸਾ ਮ: ੧)

(ਅ) ਪੜ੍ਹਿ ਪੜ੍ਹਿ ਪੰਡਿਤ ਬਾਦੁ ਵਖਾਣੈ ।
ਭੀਤਰ ਹੋਦੀ ਵਸਤੁ ਨਾ ਜਾਣੈ ॥ (ਗਉੜੀ ਮ: ੧)

(ੲ) ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰ ।
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰ ॥ (ਸ੍ਰੀ ਰਾਗ ਮ: ੧)

ਤਾਂ ਇਨ੍ਹਾਂ ਤੁਕਾਂ ਵਿੱਚ "ਗਿਆਨੀ" ਤੇ ਪੰਡਿਤ ਦਾ ਜਿਹੜਾ ਉਨ੍ਹਾਂ ਨੇ ਆਚਰਣ ਉਜਾਗਰ ਕੀਤਾ ਹੈ, ਉਸ ਤੋਂ ਸਪਸ਼ਟ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਮੇਂ ਵਿਚ ਸ਼ਾਇਦ ਹੀ ਸਾਰੇ ਜਗਤ ਵਿਚ ਕੋਈ ਵਿਰਲਾ ਗਿਆਨੀ ਹੋਵੇ ਜਿਹੜਾ ਆਚਾਰ ਦੀ ਜ਼ਿੰਦਗੀ ਜੀਂਦਾ ਰਿਹਾ ਹੋਵੇ । ਬਹੁ ਗਿਣਤੀ ਵਿਚ ਗਿਆਨੀ (ਜਿਹੜੇ ਆਪਣੇ ਆਪ ਨੂੰ ਗਿਆਨ ਨਾਲ ਭਰਪੂਰ ਸਮਝਦੇ ਸਨ) ਆਚਾਰ-ਹੀਨ, ਲਬ-ਲੋਭ ਤੇ ਹੰਕਾਰ ਦੀ ਲਹਿਰ ਵਿੱਚ ਹੀ ਗ੍ਰਸੇ ਹੋਏ ਸਨ । "ਪਰ" ਵਾਸਤੇ ਉਪਕਾਰ ਕਰਨਾ 'ਪਰ'

ਨੂੰ 'ਭਲ"', 'ਭਾਣ' ਤੇ 'ਭਗਤੀ' ਦੀ ਵਿਦਿਆ ਦੇਣੀ, ਇਹ ਉਸ ਵਕਤ ਦੇ ਗਿਆਨੀਆਂ ਦੀ ਸਮਰੱਥਾ ਤੋਂ ਬਾਹਰ ਦੀ ਗਲ ਸੀ। ਜਦੋਂ ਉਹ ਆਪ ਅਧਿਆਤਮਕ ਵਿਦਿਆ ਨੂੰ ਤਿਲਾਂਜਲੀ ਦੇ ਚੁਕੇ ਸਨ ਤਾਂ ਲੋਕਾਂ ਨੂੰ ਉਹ ਕਿਵੇਂ ਅਧਿਆਤਮਕ ਵਿਦਿਆ ਪ੍ਰਦਾਨ ਕਰ ਸਕਦੇ ਸਨ। ਪੰਡਿਤ ਸ਼੍ਰੇਣੀ ਵਿਦਿਆ ਨਾਲ ਨਿਪੁੰਨ ਤੇ ਵਿਸ਼ੇਸ਼ ਤੌਰ ਤੇ ਅਧਿਆਤਮਕ ਆਗੂ ਦੀ ਹੈਸੀਅਤ ਰੱਖਦੀ ਸੀ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਪੰਡਿਤ ਪੜ੍ਹਦਾ ਤਾਂ ਬਹੁਤ ਸੀ ਪਰ ਜਿਨਾਂ ਵਧ ਪੜ੍ਹਦਾ ਸੀ ਉਨ੍ਹਾਂ ਹੀ ਵਾਦ ਵਿਵਾਦ ਦੇ ਝਗੜਿਆ ਵਿੱਚ ਜ਼ਿਆਦਾ ਗ੍ਰਸਿਆ ਹੋਇਆ ਸੀ। ਵਿਦਿਆ (ਪੜ੍ਹਾਈ) ਦੇ ਅਸਲ ਉਦੇਸ਼ ਨੂੰ ਉਹ ਭੁਲ ਗਿਆ ਸੀ, ਪੋਥੀਆਂ ਨੂੰ ਉਹ ਵਾਚਦਾ ਜ਼ਰੂਰ ਸੀ ਪਰ ਜੋ ਉਨ੍ਹਾਂ ਅੰਦਰ ਤੱਤ ਗਿਆਨ ਸੀ, ਨਾਂ ਉਸਨੂੰ ਸਮਝ ਸਕਦਾ ਸੀ ਅਤੇ ਨਾ ਹੀ ਸਮਝਣ ਵਾਸਤੇ ਉਸਦੀ ਵਿਚਾਰ ਕਰਦਾ ਸੀ। ਲੋਕਾਂ ਨੂੰ ਮਤਿ, ਸਿਖਿਆ ਦੇਣੀ ਇਕ ਤਰ੍ਹਾਂ ਦਾ ਮਾਇਆ ਦਾ ਵਾਪਾਰ ਬਣਿਆ ਹੋਇਆ ਸੀ। ਅਜਿਹੀ ਅਵੱਸਥਾ ਵਿਚ ਜਦੋਂ ਕਿ ਵਿਦਿਅਕ ਆਗੂ ਪੰਡਿਤ ਜਾਂ ਗਿਆਨੀ ਆਪਣੇ ਆਪ ਨੂੰ ਵਿਸ਼ੇਸ਼ ਸਮਝ ਕੇ ਤੇ ਲੋਕਾਂ ਨੂੰ ਜੀਵਨ ਮਤਿ ਦੇਣੀ ਆਪਣਾ ਅਧਿਕਾਰ ਸਮਝ ਬੈਠਾ ਸੀ, "ਪਰ ਵਾਸਤੇ ਉਪਕਾਰ ਕਿਵੇਂ ਕਰ ਸਕਦਾ ਸੀ। ਪੋਥੀਆਂ ਜ਼ਰੂਰ ਪੜ੍ਹੀਆਂ ਸਨ ਪਰ ਨਾਂ ਤਾਂ ਉਹ ਪ੍ਰਭੂ ਜੋਤਿ ਨੂੰ ਪਹਿਚਾਣ ਸਕਿਆ, ਨਾਂ ਪ੍ਰਭੂ ਵਿਧਾਨ ਦੀ ਬੁਝਾਰਤ ਨੂੰ ਬੁਝ ਸਕਿਆ, ਨਾਂ ਲਬੁ-ਲੋਭ ਤੇ ਹੰਕਾਰ ਦੀਆਂ ਤ੍ਰਿਸ਼ਨਾਵਾਂ ਦਾ ਤਿਆਗ ਕਰ ਸਕਿਆ ਅਤੇ ਨਾਂ ਹੀ ਉਹ ਲੋਕਾਂ ਨੂੰ ਪੂਰੀ ਤਰ੍ਹਾਂ ਅਧਿਆਤਮਕ ਜੀਵਨ-ਸੇਧ ਦੇ ਸਕਿਆ। ਅਜਿਹਾ ਕਿਉਂ ਨਾ ਕਰ ਸਕਿਆ ? ਗੁਰੂ ਨਾਨਕ ਦੇਵ ਜੀ ਇਸਦਾ ਇਕੋ ਕਾਰਨ ਦਸਦੇ ਹਨ ਕਿ ਇਹ ਸਭ ਕਰਤਵ ਚੂੰਕਿ 'ਮਾਇਆ ਦੇ ਵਾਪਾਰ' ਨਮਿਤ ਕੀਤੇ ਜਾ ਰਹੇ ਸਨ ਇਸ ਲਈ ਇਹ ਵਿਦਿਅਕ ਕਰਤੱਵ ਨਾਂ ਤਾਂ ਨਿਜ-ਅਖ਼ਲਾਕ ਨੂੰ ਉੱਚਾ ਕਰ ਸਕੇ ਅਤੇ ਨ ਹੀ ਪਰ-ਅਖ਼ਲਾਕ ਨੂੰ ਉਚਾ ਕਰ ਸਕਣ ਵਿਚ ਸਹਾਈ ਸਿੱਧ ਹੋ ਸਕੇ। ਗੁਰੂ ਨਾਨਕ ਦੇਵ ਜੀ ਵਿਦਿਆ ਨੂੰ ਉੱਚ ਜੀਵਨ-ਉਸਾਰੀ ਵਿਚ ਸਹਾਇਕ ਸਾਧਨ ਸਮਝਦੇ ਹਨ ਤੇ ਭਾਰਤੀ ਅਧਿਆਤਮਕ ਸ਼੍ਰੇਣੀ ਨੂੰ ਇਹੋ ਜਿਹੀ ਵਿਦਿਆ ਪੜ੍ਹਾਣ ਦੀ ਹੀ ਪ੍ਰੇਰਣਾ ਕਰਦੇ ਹਨ। ਜਦੋਂ ਪਾਧੇ ਨੂੰ ਗੁਰੂ ਨਾਨਕ ਦੇਵ ਜੀ ਨੇ ਪੱਟੀ, ਕਲਮ, ਕਾਗਜ਼, ਮਸਵਾਣੀ ਤੇ ਲੇਖ ਦੇ ਅਧਿਆਤਮਕ ਅਰਥ ਸਮਝਾਣ ਵਾਸਤੇ ਆਖਿਆ ਤਾਂ ਉਸ ਨੇ ਅਸਮਰਥਤਾ ਪ੍ਰਗਟ ਕੀਤੀ। ਸਾਖੀਕਾਰ ਇਸ ਗਲ ਦੀ ਪੁਸ਼ਟੀ ਕਰਦੇ ਹਨ ਕਿ ਤਦ ਗੁਰੂ ਨਾਨਕ ਦੇਵ ਜੀ ਨੇ ਪੱਟੀ ਬਾਣੀ ਉਚਾਰ ਕੇ ਉਪਰੋਕਤ ਵਸਤਾਂ ਦੇ ਅਧਿਆਤਮਕ ਅਰਥ ਸਮਝਾਏ। ਪਰਮਾਣ ਵਜੋਂ ਇਹ ਤੁਕਾਂ ਵੇਖੋ ?

(ੳ) ਆਪੇ ਪੱਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

(ਅ) ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ।
ਧੰਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

"ਪੱਟੀ" ਬਾਣੀ ਦੀਆਂ ਉਪਰੋਕਤ ਤੁਕਾਂ ਵਿਚ ਪੱਟੀ, ਕਲਮ ਕਾਗਦ, ਮਸਵਾਣੀ, ਲੇਖ, ਲਿਖਾਰੀ ਦੇ ਜਿਹੜੇ ਅਧਿਆਤਮਕ-ਅਰਥ ਸੰਕਲਪ ਗੁਰੂ ਨਾਨਕ ਦੇਵ ਜੀ ਨੇ ਮੂਰਤੀਮਾਨ ਕੀਤੇ ਹਨ ਉਨ੍ਹਾਂ ਵਿੱਚ ਵਿਦਿਅ-ਵਸਤਾਂ ਦਾ ਅਧਿਆਤਮਕ ਅਰਥ ਸੰਕਲਪ ਤੇ ਲਿਖਾਰੀ ਦਾ ਆਦਰਸ਼ ਪ੍ਰਗਟਾਵਾ ਮਿਲਦਾ ਹੈ ਅਰਥਾਤ ਲਿਖਾਰੀ ਦਾ ਪ੍ਰਮੁਖ ਕਰਤਵ ਸੱਚ ਦੀ ਵਿਦਿਆ ਲੈਣੀ, ਸੱਚ ਦਾ ਧਿਆਨ ਕਰਨਾ, ਸੱਚੇ ਤੇ ਨਿਰਭੈ ਕਲਾਕਾਰ ਹੋਣਾ, ਸੱਚ ਦੀਆਂ ਕੀਮਤਾਂ ਦਾ ਪਾਸਾਰ ਕਰਨ ਵਿਚ ਸਹਾਇਕ ਹੋਣਾ ਤੇ ਪ੍ਰਭੂ-ਏਕਤਾ ਦਾ ਪ੍ਰਚਾਰ ਕਰਨਾ ਹੀ ਹੋਣਾ ਚਾਹੀਦਾ ਹੈ ਕਿਉਂਕਿ ਸੱਚ ਹੀ ਪ੍ਰਭੂ ਦਾ ਨਿਰਗੁਣ ਸਰੂਪ ਹੈ, ਸੱਚ ਹੀ ਪਾਪ ਪੁੰਨ, ਕਾਮ ਕ੍ਰੋਧ ਤੇ ਕੰਚਨ-ਸੁਹਾਗਾ ਦਾ ਅੰਤਰ ਸਮਝਾਂਦਾ ਹੈ। ਕੇਵਲ ਸੱਚ ਤੱਤ ਹੀ ਵੰਡ-ਹੀਣ ਹੈ। ਨਾਲੇ ਸੱਚ ਤਾਂ ਸਦੀਵੀ ਕਾਲ ਨਵਾਂ ਹੈ, ਉਹ ਤ੍ਰੈ-ਕਾਲ ਵਿਚ ਨਵਾਂ ਰਹਿੰਦਾ ਹੈ, ਸੱਚ ਹੀ ਬਿਬੇਕ ਬੁਧੀ ਦਾ ਅਨੁਭਵ ਹੈ ਤੇ ਇਸ ਵਿਚ ਵਿਚਰ ਕੇ ਹੀ ਜੀਵਨ ਵਿੱਚ ਅੰਮ੍ਰਿਤ ਰਸ ਨੂੰ ਮਾਣਿਆ ਜਾ ਸਕਦਾ ਹੈ :

(ੳ) ਸੱਚ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ।
ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥ (ਰਾਮਕਲੀ ਕੀ ਵਾਰ ਮ: ੧)

(ਅ) ਬਿਬੇਕ ਬੁਧਿ ਸਗਲ ਮਹਿ ਨਿਰਮਲ
ਬਿਚਰਿ ਬਿਚਰਿ ਰਸੁ ਪੀਜੈ (ਕਲਿਆਨ ਮ: ੪)

ਇਹ ਵਿਦਿਆ ਹੀ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਪਾਸੋਂ ਆਦੇਸ਼ ਰੂਪ ਵਿਚ ਪ੍ਰਾਪਤ ਕੀਤੀ। ਇਸੇ ਅਧਿਆਤਮਕ ਵਿਦਿਆ ਦਾ ਪ੍ਰਸਾਦਿ ਵੰਡਣ ਵਾਸਤੇ ਹੀ ਗੁਰੂ ਨਾਨਕ ਦੇਵ ਜੀ ਸਾਰੇ ਜਗਤ ਵਿਚ ਗਏ ਤੇ ਇਸ ਅਧਿਆਤਮਕ ਵਿਦਿਆ ਦਾ ਪਾਸਾਰਾ ਉਹ ਹਰ ਦਿਸ਼ਾ ਵਿਚ ਵੇਖਣ ਦੇ ਇੱਛਾਵਾਨ ਸਨ।

# ਵਿਗਿਆਨ ਵੇਤਾ—ਗੁਰੂ ਨਾਨਕ

ਰਣਜੀਤ ਸਿੰਘ ਖੜਗ★

ਹਰਬਰਟ ਸਪੈਂਸਰ ਅਨੁਸਾਰ ਸਾਇੰਸ ਸਾਧਿਆ ਹੋਇਆ ਗਿਆਨ ਹੈ । ਦੂਜੇ ਸ਼ਬਦਾਂ ਵਿਚ ਵਿਗਿਆਨ ਸੱਚ ਦੀ ਭਾਲ ਲਈ ਮਿਥੀ ਮਿਥੀ ਯੋਜਨਾ ਹੈ । ਗੁਰੂ ਨਾਨਕ ਨੇ ਸੱਚ ਅਨੁਭਵ ਕੀਤਾ, ਸੱਚ ਜੀਵਿਆ ਅਤੇ ਨਿਡਰਤਾ ਨਾਲ ਪੁਕਾਰਿਆ, ਕਿਉਂਕਿ 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' । ਵਿਦੂ ਭੂਸ਼ਨ ਬੈਨਰਜੀ ਦੇ ਸ਼ਬਦਾਂ ਵਿਚ ਉਹ ਜਿਸ ਸਮਾਜ ਵਿਚ ਅਵਤਰੇ, ਉਸਦੇ ਅੰਤਰ ਦੇ ਆਸ਼ਿਆਂ ਨੂੰ ਤਹਿਸ ਨਹਿਸ ਕਰਕੇ ਉਸ ਵਿਚ ਉਹ ਇਕ ਸਮਾਜਕ ਇਨਕਲਾਬ ਲਿਆਉਣ ਵਾਲੇ ਕ੍ਰਾਂਤੀਕਾਰੀ ਸਨ. ਉਹ ਪੁਰਾਤਨਤਾ ਦੇ ਖੰਡਰਾਂ ਉੱਤੇ ਨਵੀਨਤਾ ਦੀ ਉਸਾਰੀ ਕਰਨਾ ਲੋਚਦੇ ਸਨ । ਪ੍ਰੋ: ਪੂਰਨ ਸਿੰਘ ਅਨੁਸਾਰ ਉਨ੍ਹਾਂ ਨੇ ਦਾਨ, ਸੰਜਮ, ਗੁਰੂ, ਸੇਵਾ, ਕੁਦਰਤ, ਧਰਮ ਆਦਿ ਸਾਧਾਰਨ ਚੀਜ਼ਾਂ ਨੂੰ ਨਵੇਂ ਅਰਥ ਪ੍ਰਦਾਨ ਕੀਤੇ । ਕਨਿੰਘਮ ਕਹਿੰਦਾ ਹੈ ਕਿ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਜੁਗਾਂ-ਜੁਗਾਂਤਰਾਂ ਦੇ ਭੁਲੇਖਿਆਂ ਚੋਂ ਕਢਕੇ, ਉਨ੍ਹਾਂ ਨੂੰ ਹੁਕਮ ਦਿੱਤਾ, "ਤੁਹਾਡਾ ਮੁਖ ਧਰਮ ਆਚਾਰ ਦੀ ਸੁਚਮਤਾ ਅਤੇ ਵਿਚਾਰ ਦੀ ਸ਼ੁਧਤੀ ਹੈ ।" ਇਸ ਦੀ ਵਿਆਖਿਆ ਗੁਰੂ ਅਰਜਨ ਦੇ ਸ਼ਬਦਾਂ ਵਿਚ ਹੈ, "ਸਰਬ ਧਰਮ ਮੈਂ ਸ੍ਰੇਸ਼ਟ ਧਰਮ । ਹਰਿ ਕੋ ਨਾਮ ਜਪ ਨਿਰਮਲ ਕਰਮ" । ਸਰ ਗੋਕਲ ਚੰਦ ਨਾਰੰਗ ਅਨੁਸਾਰ ਗੁਰੂ ਸਾਹਿਬ ਨੇ ਹਿੰਦੂ ਵਿਚਾਰਾਂ ਨੂੰ ਪੂਰਨ ਤੌਰ ਤੇ ਦੇਵਮਾਲਾ ਦੀਆਂ ਜ਼ੰਜੀਰਾਂ ਤੋਂ ਮੁਕਤ ਕੀਤਾ । ਯੁਗਾਂ ਪਿਛੋਂ ਆਪ ਨੇ ਹੀ ਹਿੰਦੂਆਂ ਨੂੰ ਦਸਿਆ ਕਿ ਜਿਥੇ ਪ੍ਰਮਾਤਮਾ ਇਕੋ-ਇਕ (੧ੳ) ਹੈ ਉਥੇ ਉਹ ਅਜੂਨੀ ਤੇ ਸੈਭੰ ਭੀ ਹੈ । ਕੇਵਲ ਉਹੋ ਹੀ ਵਿਸ਼ਨੂੰ, ਬ੍ਰਹਮਾ, ਸ਼ਿਵਜੀ ਤੋਂ ਵਧੇਰੇ ਸਮਰਥ ਹੈ ਅਤੇ ਰਾਮ ਤੇ ਕ੍ਰਿਸ਼ਨ ਦਾ ਸਾਜਣਹਾਰ ਹੈ (ਟ੍ਰਾਂਸਫਾਰਮੇਸ਼ਨ ਆਫ਼ ਸਿਖਇਜ਼ਮ, ਦੂਜੀ ਐਡੀਸ਼ਨ ਸਫ਼ਾ ੩੮), ਸਾਰੀਆਂ ਸ਼ਕਤੀਆਂ ਉਸੇ ਵਿਚ ਹਨ "ਗੁਰ ਈਸਰ ਗੁਰ ਗੋਰਖ ਬਰਮਾ ਗੁਰ ਪਾਰਬਤੀ ਮਾਈ" । ਇਹ ਮਾਈ ਜਿਗਾਏ ਪ੍ਰਭੂਤਾ ਹੇਠ ਨਾਲ ਤਿੰਨ ਪ੍ਰਵਾਨ ਚੇਲੇ ਉਤਪੰਨ ਹੋਏ ਸਮਝੇ ਜਾਂਦੇ ਹਨ, ਉਸ ਤੋਂ ਬਿਨਾਂ ਕੋਈ ਦੂਸਰੀ ਹਸਤੀ ਨਹੀਂ, ਉਹ ਆਪ ਹੀ ਹੈ ਤੇ ਉਸ ਨੂੰ ਆਦੇਸ (ਜੋਗੀਆਂ ਦੀ ਸ਼ਬਦਾਵਲੀ ਵਿਚ ਨਮਸਕਾਰ ਦਾ ਅਰਥਵਾਚੀ ਸ਼ਬਦ) ਹੈ :

ਏਕਾ ਮਾਈ ਜੁਗਤ ਵਿਆਈ ਤਿਨ ਚੇਲੇ ਪ੍ਰਵਾਣ
ਇਕ ਸੰਸਾਰੀ ਇਕ ਭੰਡਾਰੀ ਇਕ ਲਾਏ ਦੀਬਾਣ
ਜਿਵ ਤਿਸ ਭਾਵੈ ਤਿਵੈ ਚਲਾਵੈ ਜਿਵ ਹੋਵੈ ਫ਼ੁਰਮਾਣ
ਉਹ ਵੇਖੈ ਉਨ੍ਹਾਂ ਨਦਰ ਨ ਆਵੈ ਬਹੁਤਾ ਇਹ ਵਿਡਾਣ
ਆਦੇਸ ਤਿਸੈ ਆਦੇਸ
ਆਦਿ ਅਨੀਲ ਅਨਾਦਿ ਅਨਾਹਤ ਜੁਗਿ ਜੁਗਿ ਏਕੋ ਵੇਸ (ਜਪੁ)

ਇਸਲਾਮ ਨੇ ਹਿਸਾਬ ਲਾ ਕੇ ਕਿਆਮਤ, ਹਸ਼ਰ ਤੇ ਹਿਸਾਬ ਦਾ ਦਿਨ ਨਿਯਤ ਕਰ ਦਿਤਾ, ਪਰ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਕੁਰਆਨ ਪਾਕ ਦੇ ਲੇਖਕ ਕਾਜ਼ੀਆਂ ਨੂੰ, ਜੋਗੀਆਂ ਵਾਂਗ ਸ੍ਰਿਸ਼ਟੀ ਦੇ ਆਦਿ ਕਾਲ ਦਾ ਪਤਾ ਨਹੀਂ ਲਗਾ । ਇਸ ਘਟਨਾ ਦੀ ਤਾਰੀਖ ਇਸਦੇ ਸਾਜਣਹਾਰ ਨੂੰ ਹੀ ਮਾਲੂਮ ਹੈ :

ਵਖਤ ਨ ਪਾਇਓ ਕਾਦੀਆ ਜਿ ਲਿਖਣ ਲੇਖ ਕੁਰਾਨ
ਥਿਤ ਵਾਰ ਨ ਜੋਗੀ ਜਾਣੈ ਰੁਤਿ ਮਾਹ ਨ ਕੋਈ
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ

ਈਸਾਈਆਂ ਤੇ ਮੁਸਲਮਾਨਾਂ ਦੀਆਂ ਕਤਾਬਾਂ ਕਹਿੰਦੀਆਂ ਹਨ ਕਿ ਅਠਾਰਾਂ ਹਜ਼ਾਰ ਆਲਮ ਹਨ (ਕਿਤਾਬੇ ਬਸਾਇਰ ਅਨੁਸਾਰ ੧੮ ਲਖ) ਪਰ ਹਜ਼ੂਰ ਗੁਰੂ ਨਾਨਕ ਕਹਿੰਦੇ ਹਨ ਕਿ ਆਲਮਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ । ਹਰ ਇਕ ਆਲਮ ਦੀ ਧਰਤੀ, ਅਕਾਸ਼ ਤੇ ਪਾਤਾਲ ਨੂੰ ਮੁਖ ਰਖਕੇ ਉਹ ਫ਼ੁਰਮਾਉਂਦੇ ਹਨ :

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕ ਧਾਤ (ਜਪੁ)

---

★Firclump—'A' Kaithu, Simla-3,

ਉਹ ਅਸਲੂ ਧਾਤੂ ਵਾਹਿਗੁਰੂ ਜਿਸ ਤੋਂ ਇਹ ਸਾਰਾ ਪਸਾਰਾ ਪਸਰਦਾ ਹੈ ਤੇ ਸਮੇਟਿਆ ਜਾਂਦਾ ਹੈ, ਸਦਾ ਸਦਾ, ਆਦਿ ਜੁਗਾਦਿ ਤੋਂ ਸੱਚ ਤੇ ਇਕੋ ਹੀ ਹੈ :

ਅਨਿਕ ਬਿਸਥਾਰ ਏਕ ਤੇ ਭਏ
ਏਕ ਅਰਾਧਿ ਪਰਛਾਤ ਗਏ [ਸੁਖਮਨੀ]

ਇਹ ਸੱਚ ਹਿਸਾਬੀ ਸਿਧਾਂਤਾਂ ਵਾਂਗ ਸਦਾ ਕਾਇਮ ਰਹਿੰਦਾ ਹੈ, ਬਦਲਦਾ ਨਹੀਂ, ਵਿਗਿਆਨ ਦੀਆਂ ਥਿਊਰੀਆਂ (Theories) ਬਦਲ ਜਾਂਦੀਆਂ ਹਨ, ਪਰ ਹਿਸਾਬ ਅਨੁਸਾਰ ੧+੧ ਸਦਾ ਦੋ (੨) ਦੇ ਬਰਾਬਰ ਰਹੇਗਾ ਤੇ ਹਿਸਾਬੀ ਗੁਰੂ ਨਾਨਕ ਅਨੁਸਾਰ ਈਸ਼ਵਰ ਦੀ ਏਕਤਾ ਦੀ ਨਿਰਵਿਵਾਦ ਸਚਾਈ ਸਦਾ ਸਦਾ ਕਾਇਮ ਰਹੇਗੀ। ਲੋਕ ਬ੍ਰਹਮਾ ਵਿਸ਼ਨੂੰ ਸ਼ਿਵ ਆਦਿ ਦੇਵਤਿਆਂ ਨੂੰ ਈਸ਼ਵਰ ਤੁਲ ਸਮਝਕੇ ਉਨ੍ਹਾਂ ਨੂੰ ਓਂ ਦੀ ਉਪਾਧੀ ਦੇ ਕੇ ਨਮਸਕਾਰ ਕਰਨ ਲਗ ਪਏ ਸਨ, "ਓਂ ਸ਼ਿਵਾਏ ਨਮਹ" ਆਖਕੇ। ਇਸ ਲਈ ਗੁਰੂ ਨਾਨਕ ਨੇ ਇਹ ਦਸਣ ਲਈ ਕਿ ਅਕਾਲ ਪੁਰਖ ਸੁੰਨ ਸਮਾਧੀ ਚੋਂ ਨਿਕਲ ਕੇ ਸ੍ਰਿਸ਼ਟੀ ਦੇ ਸਿਰਜਨਹਾਰ ਦੇ ਰੂਪ ਵਿਚ ਪ੍ਰਗਟ ਹੋਣ ਵਾਲੀ ਇਕੋ ਇਕ ਹਸਤੀ ਹੈ, ਬਿੰਦੀ (ਸੁੰਨ-Zero) ਨਾਲ ਹੇਠਲੇ ਪਾਸੇ ਨੂੰ 'ਕਾਰ' ਲਗਾਕੇ "੧" ਬਣਦਾ ਦਸਿਆ ਅਤੇ ਪਰਾਤਨ ਓਂ ਦੇ ਉਪਰ ਕਾਰ ਲਗਾ ਕੇ ਓੁ ਪ੍ਰਗਟ ਕਰਕੇ ਐਲਾਨ ਕੀਤਾ ਕਿ ਰੱਚਣ ਘੜਨ ਅਤੇ ਪਾਲਣ ਦੇ ਸਮਰਥ ਬ੍ਰਹਮਾ ਵਿਸ਼ਨੂੰ ਅਤੇ ਸ਼ਿਵ ਨਹੀਂ, ਉਹ ਅਕਾਲ ਪੁਰਖ ਹੈ, ਇਹ ਸਭ ਸ਼ਕਤੀਆਂ ਉਸਦੇ ਕਾਰ ਰੂਪੀ ਹੁਕਮ, ਭੈ, ਅਨੁਸ਼ਾਸਨ ਵਿਚ ਹਨ। ਆਕਾਸ਼ ਬਿਨਾਂ ਥੰਮਾਂ ਤੋਂ ਆਪਣੀ ਥਾਂ ਕਾਇਮ ਰਹਿੰਦਾ ਹੈ : "ਭੈ ਵਿਚ ਅਗਾਸੈ ਆਕਾਸ" ਅਤੇ ਧਰਤੀ ਕਿਸੇ ਧੌਲ ਦੇ ਆਸਰੇ ਖੜੀ ਹੈ। ਡਾਕਟਰ ਹਰਿੰਦਰ ਦੇ ਸ਼ਬਦਾਂ ਵਿਚ ਹਿਸਾਬ (Mathematician) ਬਾਬਾ ਨਾਨਕ ਦੇ ਹਿਸਾਬ ਦੇ ਪਹਿਲੇ ਹਿੰਦਸੇ (ਅੰਕ) -ਏਕੇ-ਦੇ ਆਧਾਰ ਉਪਰ ਗੁਰਮਤਿ ਦੀ ਥਿਊਰੀ ਦੀ ਸਾਜਨਾ ਕਰਕੇ ਸੰਸਾਰ ਭਰ ਦੇ ਮਤਾਂ ਮਤਾਂਤਰਾਂ ਮਿਟਨ ਵਾਲੇ ਅੱਖਰ ਆਧਾਰਿਤ ਥਿਊਰੀਆਂ (Letter held theories) ਦੇ ਟਾਕਰੇ ਤੇ ਕਦੀ ਨ ਬਦਲਣ ਵਾਲੇ-ਹਮੇਸ਼ਾ ਇਕ ਹੀ ਮਤ ਦੇ ਧਾਰਨੀ ਅੰਕ ਆਧਾਰਤ ਸਿਧਾਂਤ (Figure held theory) ਦੀ ਨੀਂਹ ਲਿਪੀ ਦੇ ਮੂਲ ਸਿਧਾਂਤ (੧ਓ) ਦੇ ਰੂਪ ਵਿਚ ਰਖੀ। ਇਹ ਥਿਊਰੀ ਦੁਨੀਆਂ ਦੇ ਹੋਰ ਇਲਮਾਂ ਦੇ ਟਾਕਰੇ ਵਿਚ ਹਰ ਕਾਲ ਤੇ ਹਰ ਸਮੇਂ ਇਕੋ ਹੀ ਅਟੱਲ ਰੂਪ ਵਿਚ ਟਿਕੀ ਰਹਿਣ ਵਾਲੀ ਹੈ ਤੇ ਗਣਿਤ ਵਿਦਿਆ ਵਾਂਗ ਹੀ ਸਦਾ ਇਕ ਜੋਤ ਤੇ ਇਕਸਾਰ ਜਗਮਗਾਉਂਦੀ ਰਹੇਗੀ। [ਲੋਕ ਦਰਸਨ ਨਵੀਂ ਦਿਲੀ ੧੫ ਨਵੰਬਰ ੧੯੯੬, ਸਫਾ ੬]

ਪ੍ਰੋਫੈਸਰ ਦਾਨਾ ਦੇ ਸ਼ਬਦਾਂ ਵਿਚ ਪਵਿਤਰ ਗੁਰੂ ਗ੍ਰੰਥ ਸਾਹਿਬ ਅਤੇ ਸਾਇੰਸ ਮਨੁਖ ਦੀ ਅਮੁਲ ਵਿਰਾਸਤ ਹਨ। ਉਨ੍ਹਾਂ ਦੀ ਜਾਂਚੇ ਸਾਇੰਸ ਕੁਦਰਤ ਦੇ ਡੂੰਘੇ, ਲੁਕਵੇਂ, ਭੇਤਾਂ ਨੂੰ ਉਜਾਗਰ ਕਰਨ ਦਾ ਯਤਨ ਹੈ ਅਤੇ ਪਾਵਨ ਗੁਰੂ ਗ੍ਰੰਥ ਸਾਹਿਬ ਇਨ੍ਹਾਂ ਭੇਤਾਂ ਦੇ ਸ਼ਬਦਾਂ ਉਤੇ ਝਾਤ ਪਾਉਂਦੇ ਹਨ। ਨਿਰਸੰਦੇਹ ਗੁਰਬਾਣੀ ਤੋਂ ਆਦਿ ਸੱਚ ਅਤੇ ਅਟੱਲ ਵਾਹਿਗੁਰੂ ਦਾ ਝਾਵਲਾ ਪੈਂਦਾ ਹੈ। ਜੋ ਦੇਸ਼ ਕਾਲ ਦੇ ਪਰਦਿਆਂ ਉਹਲੇ ਲੁਕਿਆ ਹੋਇਆ ਹੈ। ਵਾਹਿਗੁਰੂ ਦਾ ਝਾਵਲਾ ਸਾਇੰਸ ਵਾਂਗ ਵਰਤਮਾਨ ਕਾਲ ਤੇ ਮੁਕ ਨਹੀਂ ਜਾਂਦਾ ਨਾਲ ਓਤਪੋਤ ਹੈ ਤੇ ਵਾਹਿਗੁਰੂ ਨੂੰ ਦਰਸਾਉਂਦਾ ਹੈ। ਗੁਰੂ ਨਾਨਕ ਕੁਦਰਤੀ ਸਚਾਈਆਂ, ਵਾਹਿਗੁਰੂ ਦੇ ਅਟੱਲ ਨਿਯਮਾਂ ਦਾ ਵਿਗਿਆਨਕ ਸਿਧਾਂਤਾਂ ਦਾ ਜ਼ਿਕਰ ਕਿਸੇ ਉਚੇਚ ਨਾਲ, ਜ਼ਿਕਰ ਕਰਨ ਦੇ ਖਿਆਲ ਨਾਲ ਨਹੀਂ ਕਰਦੇ। ਇਹ ਜ਼ਿਕਰ ਸਹਿਜ ਸੁਭਾ ਹੋਇਆ ਹੈ, ਬਾਣੀ ਨੂੰ ਸਾਹਿਤਕ ਰੰਗਣ ਦੇਣ ਲਈ ਆਪਣੇ ਸਿਧਾਂਤ ਨੂੰ ਤਰਕ (ਦਲੀਲ) ਦਾ ਬਲ ਪ੍ਰਦਾਨ ਕਰਨ ਲਈ।

ਸ੍ਰਿਸ਼ਟੀ ਰਚਨਾ ਦਾ ਆਰੰਭ, ਗੁਰੂ ਨਾਨਕ ਨੇ ਇਕ "ਕਵਾਓ" ਆਵਾਜ਼ ਤੋਂ ਜਿਵੇਂ ਇਸਲਾਮ ਭੀ ਇਕ ਸ਼ਬਦ (ਕੁਨ) ਤੋਂ ਹੋਇਆ ਮੰਨਦਾ ਹੈ, ਹੋਇਆ ਮੰਨਦੇ ਹਨ। ਕੀਤਾ ਪਸਾਉ ਏਕੋ ਕਵਾਉ 'ਤਿਸਤੇ ਹੋਏ ਲਖ ਦਰੀਆਉ'। ਉਪਨਿਸ਼ਦਾਂ ਅਨੁਸਾਰ ਈਸ਼ਵਰ ਨੂੰ ਫੁਰਨਾ ਫੁਰਿਆ। "ਏ ਕੋਹੰ ਬਹੁ ਸਿਆਮਹ" ਅਰਥਾਤ ਇਕ ਤੋਂ ਅਨੇਕ ਹੋਣਾ-ਜਿਸ ਖਿਆਲ ਨੂੰ ਸੁਖਮਨੀ ਕਰਤਾ ਜੀ ਨੇ ਇਉਂ ਪ੍ਰਗਟ ਕੀਤਾ ਹੈ, "ਅਨਿਕ ਬਿਸਥਾਰ ਏਕ ਤੇ ਭਏ"। ਸ੍ਰਿਸ਼ਟੀ ਦੀ ਉਤਪਤੀ ਕਿਵੇਂ ਹੋਈ ? ਅਕਾਲ ਪੁਰਖ ਤੋਂ ਹਵਾ, ਤੇ ਪਾਣੀ : "ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ"। ਪਵਣ ਅਤੇ ਜਲ ਜੀਵਨ ਦਾ ਆਧਾਰ ਹਨ। ਇਸੇ ਲਈ ਗੁਰੂ ਸਾਹਿਬ ਨੇ ਜਪੁਜੀ ਦੇ ਅੰਤਲੇ ਸਲੋਕ ਵਿਚ ਪਵਨ ਨੂੰ ਗੁਰੂ ਅਤੇ ਪਾਣੀ ਨੂੰ ਪਿਤਾ, ਧਰਤੀ ਨੂੰ ਮਾਤਾ, ਦਿਨ ਰਾਤ ਨੂੰ ਦਾਈ ਅਤੇ ਖਿਡਾਵਾ ਆਖਿਆ ਹੈ।

'ਆਸਾ ਦੀ ਵਾਰ' ਵਿਚ ਜਲ ਨੂੰ ਜੀਵਨ ਆਧਾਰ ਦਸਿਆ ਹੈ ਅਰਥਾਤ ਪਾਣੀ ਵਿਚ ਬੈਕਟੀਰੀਆ ਹਨ, ਕਣਕ, ਗੰਨੇ ਅਤੇ ਲਕੜੀ ਵਿਚ ਕੀੜਿਆਂ ਦੀ ਹੋਂਦ ਦਸੀ ਗਈ ਹੈ :

ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ

ਇਹ ਦਰਸਾਈ ਕਿ ਚੰਦ ਸੂਰਜ ਤੋਂ ਰੋਸ਼ਨੀ ਪ੍ਰਾਪਤ ਕਰਦਾ ਹੈ, ਗੁਰੂ ਮਹਾਰਾਜ ਨੇ ਇਹ ਆਖ ਕੇ ਪ੍ਰਗਟ ਕੀਤੀ : 'ਸਸਿਘਰ ਸੂਰ ਸਮਾਇਆ'' ਬਿਲਕੁਲ ਉਸੇ ਤਰ੍ਹਾਂ ਜਿਵੇਂ ਆਤਮਾ ਨੂੰ ਪ੍ਰਮਾਤਮਾ ਪ੍ਰਕਾਸ਼ਮਾਨ ਕਰਦਾ ਹੈ :

ਸਭ ਮਹਿ ਜੋਤ ਜੋਤ ਹੈ, ਤਿਸਦੇ ਚਾਨਣ ਸਭ ਮਹਿ ਚਾਨਣ ਹੋਇ।

ਚੰਦਰਮਾ ਪ੍ਰਿਥਵੀ ਦੇ ਗਿਰਦ ਭਉਂਦਾ ਹੈ ਅਤੇ ਸੂਰਜ ਭਾਰਤੀ ਜੋਤਿਸ਼ ਵਿੱਦਿਆ ਅਨੁਸਾਰ ਉਹ ਬਾਰਾਂ ਰਾਸ਼ੀਆਂ ਚੋਂ ਲੰਘਦਾ : "ਭੈ ਵਿਚ ਸੂਰਜ ਭੈ ਵਿਚ ਚੰਦ। ਕੋਹ ਕਰੋੜੀ ਚਲਤ ਨ ਅੰਤ"। ਇਸ ਸਿਧਾਂਤ ਨੂੰ ਅਜੋਕਾ ਵਿਗਿਆਨ ਨਹੀਂ ਮੰਨਦਾ। ਇਹ ਕਹਿੰਦਾ ਹੈ ਪ੍ਰਿਥਵੀ ਸੂਰਜ ਦੁਆਲੇ ਭਉਂਦੀ ਹੈ। ਸ਼ਾਇਦ ਕਿਸੇ ਦਿਨ ਗੁਰੂ ਨਾਨਕ ਦਾ ਸਿਧਾਂਤ ਅਪਨਾਉਣ ਲਈ ਵਿਗਿਆਨੀ ਆਪਣੀ ਰਾਇ ਬਦਲ ਲੈਣ। ਪੰਜਵੇਂ ਜਾਮੇ ਵਿਚ ਉਨ੍ਹਾਂ ਨੇ ਪ੍ਰਮਾਣੂਆਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦੀ ਅਜੋਕੇ ਐਟਮੀ ਯੁਗ ਵਿਚ ਇੰਨੀ ਚਰਚਾ ਹੈ :

ਪਰਮਾਣੋ ਪਰਜੰਤੇ ਅਕਾ ਸਹਿ ਦੀਪ ਲੋਅ ਸਿ ਖੰਡਣਾ
ਗਛੇਣੋ ਨੈਣ ਭਾਰੇਣ ਨਾਨਕ ਬਿਨਾ ਸਾਧੂ ਨਾ ਸਿਧ੍ਤੇ [ਰਾਗ. ਧਨਾਸਰੀ ਮ: ੫]

ਅਰਥ ਵਿਗਿਆਨੀ ਗੁਰੂ ਨਾਨਕ ਨੇ ਧਾਂਦੇ ਲਿਖਾਂਦੇ (Haves and Haves nots) ਮਾਲਕ ਅਤੇ ਚਾਕਰ ਦਾ ਜ਼ਿਕਰ ਆਸਾ ਦੀ ਵਾਰ ਵਿਚ ਕਰਕੇ "ਗਿਆਨ ਵਿਹੂਣੀ ਰਈਅਤ" ਨੂੰ ਗਿਆਨ ਦਾ ਚਾਨਣ ਦੇਣ ਲਈ ਅਤੇ ਉਨ੍ਹਾਂ ਦੀ ਅਣਖ ਜਗਾਉਣ ਲਈ ਕੀਤਾ ਹੈ। ਮਾਲਕ ਲੇਫਾਂ ਵਿਚ ਆਰਾਮ ਨਾਲ ਸੁੱਤੇ ਪਏ ਹਨ ਤੇ ਚਾਕਰ ਉਨ੍ਹਾਂ ਦੀ ਖਿਦਮਤਦਾਰੀ ਵਿਚ ਲੱਗੇ ਹੋਏ ਹਨ :

ਇਕ ਨਿਹਾਲੀ ਪੈ ਸਵਣ ਇਕ ਉਪਰ ਰਹਿਣ ਖੜੇ

ਚਾਕਰ ਜੇ ਅਨੁਸ਼ਾਸਨ ਵਿਚ ਰਹੇ, ਮਾਲਕ ਦਾ ਸਤਿਕਾਰ ਕਰੇ ਤਾਂ ਇਕ ਪਾਸੇ ਮਾਲਕ ਉਹਦੀ ਇੱਜ਼ਤ ਵਧਾਉਂਦਾ ਹੈ, ਦੂਜੇ ਪਾਸੇ ਤਨਖਾਹ ਵੀ : 'ਹੁਰਮਤ ਤਿਸਨੋ ਅਗਲੀ ਉਹ ਵਜਹੁ ਭੀ ਦੂਣਾ ਖਾਏ'। ਸਮਾਜ ਦੀਆਂ ਰਸਮਾਂ ਕਿੰਨੀਆਂ ਖਰਚੀਲੀਆਂ ਹਨ ਤੇ ਆਰਥਕ ਪੱਖੋਂ ਕਿੰਨੀਆਂ ਹਾਨੀਕਾਰਕ ਹਨ, ਇਹਦਾ ਸਪਸ਼ਟੀਕਰਨ ਜਨੇਊ ਦੀ ਗਲ ਕਰਦੇ ਹੋਏ ਕਰਦੇ ਹਨ। ਇਸ ਰਸਮ ਦੀ ਅਦਾਇਗੀ ਲਈ ਘਰ ਵਿਚ ਸਾਕਾਂ ਸੰਬੰਧੀਆਂ ਦਾ ਇਕੱਠ ਕੀਤਾ ਜਾਂਦਾ ਹੈ, ਬਕਰਾ ਮਾਰਿਆ ਜਾਂਦਾ ਹੈ। ਇਸ ਖਰਚ ਦੇ ਮੁਕਾਬਲੇ ਯਗ ਯੋਪਵਿਤ ਦੇ ਧਾਗੇ ਦਾ ਮੁਲ ਹੈ ਚਾਰ ਕੌਡੀਆਂ :

ਕੁਹ ਬਕਰਾ ਰਿੰਨ ਖਾਇਆ ਸਭ ਕੋ ਆਖੇ ਪਾਇ
ਚਉਕੜ ਮੁਲ ਅਣਾਇਆ, ਬਹਿ ਚਉਕੇ ਪਾਇਆ

ਆਰਥਕ ਨਾ ਬਰਾਬਰੀ ਅਤੇ ਧਨ ਦੀ ਅਜਿਹੀ ਵਰਤੋਂ ਆਚਰਨ ਦੇ ਪਤਨ ਦਾ ਕਾਰਨ ਬਣਦਾ ਹੈ, ਪਰਾਏ ਧਨ ਅਤੇ ਜੋਬਨ ਵਲ ਅੱਖ ਮੈਲੀ ਹੁੰਦੀ ਹੈ : "ਅੱਖੀ ਸੂਤਕ ਵੇਖਣਾ ਪਰ ਤ੍ਰਿਆ ਪਰ ਧਨ ਰੂਪ"। ਬੇਈਮਾਨੀ ਅਤੇ ਲੁਟ ਖਸੁਟ ਦੁਆਰਾ ਕਮਾਇਆ ਧਨ ਪ੍ਰਭੁਤਾ ਦੀ ਕਾਬਲੀਅਤ ਨੂੰ ਮਲੀਨ ਕਰ ਦਿੰਦਾ ਹੈ। ਸਮਾਜ ਦੀ ਨਿਘਰੀ ਅਵਸਥਾ ਬਦੇਸ਼ੀ ਹਮਲਾਆਵਰ ਨੂੰ ਉਸ ਦੇਸ਼ ਉਤੇ ਹਮਲਾ ਕਰਨ ਦੀ ਉਕਸਾਹਟ ਦਿੰਦੀ ਹੈ। ਗੁਰੂ ਨਾਨਕ ਹਿੰਦੁਸਤਾਨ ਉੱਤੇ ਬਾਬਰ ਦੇ ਹਮਲੇ ਦਾ ਇਹੋ ਕਾਰਨ ਦਸਦੇ ਹਨ :

'ਧਨ ਜੋਬਨ ਦੋਇ ਵੈਰੀ ਹੋਇ'।

ਇਸ ਸੰਬੰਧ ਵਿਚ ਧਿਆਨ ਯੋਗ ਆਗਰਾ ਦੇ ਬਾਨੀ ਸਰ ਅਨੰਦ ਸਰੂਪ ਦੇ ਵਿਚਾਰ ਕੁਥਾਂ ਨਾ ਹੋਣਗੇ। ਉਹ ਯਥਾਰਥ ਪ੍ਰਕਾਸ਼ ਦੇ ਤੀਜੇ ਭਾਗ ਦੀ ਦੂਜੀ ਸੈਂਚੀ ਦੇ ਸਫ਼ਾ ੮ ਉੱਤੇ ਲਿਖਦੇ ਹਨ, 'ਇਨਾਂ ਅੱਖਰਾਂ ਦੇ ਲਿਖਾਰੀ ਨੂੰ ਇਕ ਵਾਰ ਮੱਧ ਪ੍ਰਦੇਸ਼ ਦੇ ਜ਼ਿਲਾ ਹੋਸ਼ੰਗਾਬਾਦ ਵਿਚ ਇਤਫਾਕਨ ਜਾਣਾ ਪਿਆ। ਇਕ ਨੌਜਵਾਨ ਸਿੱਖ ਜੋ ਜ਼ਿਲ੍ਹਾ ਘਰ ਦੇ ਨੇੜੇ ਕਿਤੇ ਮੁਲਾਜ਼ਮ ਸੀ, ਉਥੇ ਮੈਨੂੰ ਮਿਲਣ ਆਇਆ। ਉਹਨੇ ਗੁਰੂ ਨਾਨਕ ਬਾਰੇ ਮੇਰੀ ਰਾਇ ਮੰਗੀ। ਮੈਂ ਆਖਿਆ 'ਉਹ ਅਵਤਾਰ ਸਨ ਅਤੇ ਮਨੁਖਤਾ ਦਾ ਭਲਾ ਕਰਨ ਲਈ ਉਨ੍ਹਾਂ ਦਾ ਪ੍ਰਕਾਸ਼ ਹੋਇਆ''। ਨੌਜਵਾਨ ਬੋਲਿਆ, "ਪਰ ਉਹ ਸਾਇੰਸਦਾਨ ਨਹੀਂ ਸਨ"। ਮੈਂ ਆਖਿਆ, "ਉਹ ਜ਼ਰੂਰ ਵਿਗਿਆਨ ਵੇਤਾ ਸਨ।" ਉਹਦੇ ਸਬੂਤ ਮੰਗਣ ਉਤੇ ਮੈਂ ਕਿਹਾ, 'ਫ਼ਿਜ਼ਿਕਸ (Physics) ਹੀ ਇਕੱਲੀ ਸਾਇੰਸ ਨਹੀਂ, ਕੈਮਿਸਟ੍ਰੀ (Chemistry) ਬਾਟਨੀ (Botony) ਆਦਿ ਵੀ ਹਨ। ਜਿਹੜੇ ਇਹ ਸਾਇੰਸਾਂ ਜਾਣਦੇ ਹਨ, ਉਨ੍ਹਾਂ ਨੂੰ ਸਾਇੰਸਦਾਨ ਆਖਿਆ ਜਾਂਦਾ ਹੈ। ਇਸੇ ਤਰ੍ਹਾਂ ਇਕ ਹੋਰ ਸਾਇੰਸ ਵੀ ਹੈ ਅਧਿਆਤਮਵਾਦ ਦੀ ਸਾਇੰਸ। ਜੋ ਇਹ ਸਾਇੰਸ ਜਾਣਦੇ ਹਨ, ਉਨ੍ਹਾਂ ਨੂੰ ਵੀ ਸਾਇੰਸਦਾਨ ਆਖਿਆ ਜਾਂਦਾ ਹੈ, ਇਸ ਲਈ ਗੁਰੂ ਸਾਹਿਬ ਨੂੰ ਮਹਾਨ ਵਿਗਿਆਨੀ ਆਖਣਾ, ਉਚਿਤ ਹੀ ਨਹੀਂ ਸਗੋਂ ਨਿਆਂਏ ਪੂਰਤ ਵੀ ਹੈ।" ਨੌਜਵਾਨ ਨੇ ਫਿਰ ਕਿਹਾ, "ਪਰ ਵਿਗਿਆਨ ਨੂੰ ਆਵਿਸ਼ਕਾਰਾਂ ਅਤੇ ਕਾਢਾਂ ਲਈ ਔਜ਼ਾਰਾਂ ਦੀ ਲੋੜ ਵੀ ਪੈਂਦੀ ਹੈ। ਕੀ ਗੁਰੂ ਨਾਨਕ ਸਾਹਿਬ ਕੋਲ ਵੀ ਕੋਈ ਔਜ਼ਾਰ ਸਨ ? ਜੇ ਸਨ ਤਾਂ ਕਿਹੜੇ ? ਉਸ ਸਮੇਂ ਤਾਂ ਵਿਗਿਆਨਕ ਔਜ਼ਾਰਾਂ ਦਾ ਖਿਆਲ ਵੀ ਨਹੀਂ ਕੀਤਾ ਸਕਦਾ ਸੀ।" ਮੈਂ ਕਿਹਾ, "ਮਨੁਖ ਦੇ ਮਨ, ਬੁਧੀ ਅਤੇ ਗਿਆਨ ਇੰਦਰੀਆਂ ਦਾ ਸੂਖਮਤਾ ਅਤੇ ਤਾਕਤ ਵਧਾਉਣ ਲਈ ਅੱਡ ਅੱਡ ਔਜ਼ਾਰਾਂ ਦੀ ਲੋੜ

ਪੈਂਦੀ ਹੈ। ਮਨੁੱਖ ਦੀ ਇਸ ਚੇਤਨ ਸੱਤਾ ਦੀ ਵਿਰਸੀ ਨਾਲ ਉਹ ਕੁਦਰਤ ਦੇ ਲੁਕੇ ਕਾਨੂੰਨਾਂ ਤੋਂ ਪਰਦੇ ਲਾਹ ਦਿੰਦਾ ਹੈ, ਜੋ ਕਰੜੇ ਆਮ ਤੌਰ ਤੇ ਉਹਦੀ ਸਮਝ ਤੇ ਸੂਝ ਤੋਂ ਪਰੇ ਦੀਆਂ ਗੱਲਾਂ ਹਨ। ਪਰ ਚੂੰਕਿ ਆਤਮਾ ਤੇ ਪਰਮਾਤਮਾ ਸਾਕਾਰੀ ਵਸਤਾਂ ਨਹੀਂ ਇਸ ਲਿਹਾਜ਼ੀ ਵਸਤੀ ਦੁਨੀਆ ਦੇ ਭੇਤ ਅਤੇ ਨਿਯਮ ਲਭਣ ਲਈ ਕੰਮ ਆਉਣ ਵਾਲੇ ਮਨੁੱਖ ਦੇ ਗਿਆਨ ਇੰਦਰੇ ਅਤੇ ਮਨ ਬੁੱਧ ਆਦਿ ਇਸ ਖੇਤਰ ਵਿਚ ਨਿਕਾਰਾ ਹਨ। ਜਿਵੇਂ ਦਿਆਲੂ ਈਸ਼ਵਰ ਨੇ ਮਨੁੱਖ ਨੂੰ ਸਰੀਰਕ ਇੰਦਰੀਆਂ ਅਤੇ ਸਾਕਾਰ ਦੁਨੀਆਂ ਨੂੰ ਸਿਆਨਣ ਪਛਾਨਣ ਅਤੇ ਇਸ ਨਾਲ ਰਿਸ਼ਤਾ ਨਾਤਾ ਜੋੜਨ ਲਈ ਸੂਝ ਬੂਝ ਪਛਾਣ ਸ਼ਕਤੀ ਦਿੱਤੇ ਹਨ। ਇਸੇ ਤਰ੍ਹਾਂ ਉਹਨੇ ਇਨ੍ਹਾਂ ਆਤਮਕ ਮੰਡਲਾਂ ਵਿਚ ਵਿਚਰਨ ਲਈ ਆਤਮਕ ਇੰਦਰੀਆਂ, ਸੁਰਤ ਅਤੇ ਧਿਆਨ ਸ਼ਕਤੀ ਦਿੱਤੇ ਹਨ। ਕਿਉਂਕਿ ਗੁਰੂ ਨਾਨਕ ਸਾਹਿਬ ਇਨ੍ਹਾਂ ਇੰਦਰੀਆਂ ਤੇ ਸ਼ਕਤੀਆਂ ਦੇ ਪੂਰਨ ਗਿਆਤਾ ਸਨ ਤੇ ਉਨ੍ਹਾਂ ਨੇ ਇਨ੍ਹਾਂ ਦੀ ਸਹਾਇਤਾ ਨਾਲ ਆਤਮਕ ਭੇਤ ਲਭੇ, ਆਤਮਾ ਅੰਦਰ ਹੁੰਦੇ ਵਰਤਾਰੇ ਨੂੰ ਲਿਖਿਆ, ਬਿਲਕੁਲ ਉਵੇਂ ਜਿਵੇਂ ਇਕ ਫਿਜ਼ਿਕਸ (Physics) ਦਾ ਪ੍ਰੋਫੈਸਰ ਕਿਸੇ ਮਾਦੇ ਸੰਬੰਧੀ ਆਵਿਸ਼ਕਾਰ ਕਰਦਾ ਹੈ।"

ਇਹ ਉੱਤਰ ਸੁਣਕੇ ਉਸ ਨੌਜਵਾਨ ਦੀ ਤਸੱਲੀ ਹੋਈ ਅਤੇ ਉਹਦਾ ਮਨ ਗੁਰੂ ਸਾਹਿਬ ਲਈ ਆਦਰ ਸਤਿਕਾਰ ਅਤੇ ਸ਼ਰਧਾ ਨਾਲ ਭਰਪੂਰ ਹੋ ਗਿਆ। ਉਹ ਨੇ ਦਸਿਆ, "ਜਿਨ੍ਹਾਂ ਲੋਕਾਂ ਨਾਲ ਉਹਦਾ ਰੋਜ਼ਾਨਾ ਵਾਹ ਪੈਂਦਾ ਹੈ, ਉਹ ਸਤਿਆਰਥ ਪ੍ਰਕਾਸ਼ ਦੇ ਪੜ੍ਹੇ ਗੁੜ੍ਹੇ ਪ੍ਰਕਾਂਡ ਪੰਡਿਤ ਹਨ। ਉਹ ਗੁਰੂ ਸਾਹਿਬ ਦੀ ਗਿਆਨ ਸਮਰਥਾ ਤੇ ਕਿੰਤੂ ਕਰਦੇ ਹਨ ਤੇ ਨੌਜਵਾਨ ਸਿੱਖਾਂ ਵਿਚ ਗੁਰੂਆਂ ਪ੍ਰਤੀ ਅਸ਼ਰਧਾ ਦੇ ਬੀਜ ਬੀਜਦੇ ਹਨ। ਇਉਂ ਇਉਂ ਮੇਰੀ ਗੁਰੂ ਸਾਹਿਬ ਪ੍ਰਤੀ ਸ਼ਰਧਾ ਨੂੰ ਕਾਰੀ ਸੱਟ ਵਜੀ"।

ਇਸ ਨੁਕ ਉਤੇ ਕੋਈ ਟੀਕਾ ਟਿਪਣੀ ਕੀਤੇ ਬਿਨਾ ਆਖਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਨੂੰ ਅਧਿਆਤਮਕ ਸੱਚਾਈਆਂ ਲਭੱਣ ਲਈ ਕੇਵਲ ਪ੍ਰਭੂ ਭਗਤੀ ਦਾ ਔਜ਼ਾਰ ਹੀ ਵਰਤਣਾ ਪਿਆ ਜਿਸਦਾ ਭੰਡਾਰ ਪਾਰਬ੍ਰਹਮ ਪਰਮੇਸ਼ਰ ਨੇ ਆਪ ਨੂੰ ਆਪਣੀ ਗੁਰੂ-ਸ਼ਕਤੀ ਸਣੇ, ਗੁਰ-ਪਰਮੇਸ਼ਰ ਦੀ ਪਦਵੀ ਦੇਕੇ ਸੌਂਪਿਆ :

'ਭਗਤ ਭੰਡਾਰ ਗੁਰੂ ਨਾਨਕ ਕਉ ਸੌਂਪਿਆ ਫਿਰ ਲੇਖਾ ਮੂਲ ਨ ਲਿਆ।'

ਤਾਂ ਉਨ੍ਹਾਂ ਨੇ ਆਪਣੇ ਸਿੱਖਾਂ ਦੀ ਅਧਿਆਤਮਕ ਅਗਵਾਈ ਲਈ ਇਕ ਪ੍ਰਯੋਗਸ਼ਾਲਾ (Laboratory), ਜਿਸ ਨੂੰ 'ਪਹਾਰਾ' ਕਹਿੰਦੇ ਹਨ, ਨਿਸ਼ਚਤ ਕਰ ਦਿੱਤੀ ਹੈ, ਜਿਸ ਸ਼ਬਦ ਦੀ ਟਕਸਾਲ ਵਿਚ ਉਹ ਨਾਮ ਅੰਮ੍ਰਿਤ ਦਾ ਧਾਤ ਚੋਂ ਸੱਚ ਦਾ ਸਿੱਕਾ ਢਾਲ ਸਕਣ।

ਜਤੁ ਪਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥

ਇਸ ਕ੍ਰਾਂਤੀਕਾਰੀ, ਦਰਸ਼ਨਵੇਤਾ-ਵਿਗਿਆਨੀ ਦੀ ਵਡਿਆਈ ਅਤੇ ਮਹਾਨਤਾ ਇਸ ਗੱਲ ਵਿਚ ਹੈ ਕਿ ਉਹ 'ਬਰ ਰਸੂਲਾਂ ਬਲਾਗ ਬਾਸ਼ਦ ਬਸ' (ਅਰਥਾਤ ਰਸੂਲਾਂ, ਪੈਗੰਬਰਾਂ ਦਾ ਕੰਮ ਕੇਵਲ ਉਪਦੇਸ਼ ਕਰਨਾ ਹੀ ਹੁੰਦਾ ਹੈ) ਅਨੁਸਾਰ ਕੇਵਲ ਸਿਧਾਂਤ ਘੜਣ ਜਾਂ ਉਪਦੇਸ਼ ਦੇਣ ਵਿਚ ਹੀ ਵਿਸ਼ਵਾਸ ਨਹੀਂ ਸਨ ਰੱਖਦੇ, ਉਹ ਇਹਨਾਂ ਉਪਦੇਸ਼ਾਂ ਨੂੰ ਲੋਕਾਂ ਦੇ ਜੀਵਨ ਵਿਚ ਰਚਾਕੇ ਇਨ੍ਹਾਂ ਦੀ ਸਾਰਥਕਤਾ ਨੂੰ ਸੰਪੰਨ ਹੁੰਦਿਆਂ ਤਕਣਾ ਵੀ ਲੋੜਦੇ ਸਨ। ਭਾਈ ਗੁਰਦਾਸ ਬਗਦਾਦ ਵਿਚ ਉਨ੍ਹਾਂ ਆਪਣੇ ਸਿਧਾਂਤ 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ' ਦੀ ਸਾਰਥਕਤਾ ਪੀਰ ਦਸਤਗੀਰ ਦੇ ਪੁਤਰ ਨੂੰ ਦਰਸਾਈ। 'ਇਹ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸ' ਦਾ ਪ੍ਰਦਰਸ਼ਨ ਮੱਕਾ ਸ਼ਰੀਫ਼ ਦੇ ਮੁਜਾਵਰ 'ਜੀਵਨ' ਦੀ ਲੱਤ ਦੀ ਮਾਰ ਖਾਕੇ ਅਤੇ ਕਾਜ਼ੀ ਅਸ਼ਚਰਜ ਕਰ ਕੀਤਾ। ਅਤੇ ਮਕੇ ਦੀ ਕਾਜ਼ੀ ਰੁਕਨਦੀਨ ਨੂੰ ਉਨ੍ਹਾਂ ਫੁਰਮਾਇਆ, ਭਾਈ ਗੁਰਦਾਸ ਅਨੁਸਾਰ, "ਬਾਬਾ ਆਖੇ ਹਾਜੀਆ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ।" ਸਿਧਾਂ ਨਾਥਾਂ ਅਤੇ ਜੋਗੀਆਂ ਨੂੰ ਚੇਤਾਵਨੀ ਕਰਵਾਈ 'ਸਿਧ ਛਪਿ ਬੈਠੇ ਪਰਬਤੀ ਕਉਣ ਜਗਤ ਕਉ ਪਾਰ ਉਤਾਰਾ'? ਅਤੇ ਉਨ੍ਹਾਂ ਦੀ ਪਲਾਇਣਵਾਦ ਦੀ ਦੇਸ਼ਘਾਤਕ ਰੁਚੀ ਦੀ ਨਖੇਧੀ ਕੀਤੀ। 'ਰੂਪੇ ਕਾਮੈ ਦੋਸਤੀ' ਨੂੰ ਹੀ ਜੀਵਨ-ਮਨੋਰਥ ਸਮਝ ਬੈਠੀਆਂ ਕਾਮ ਰੂਪ ਦੀਆਂ ਜਾਦੂਗਰ ਰਾਣੀਆਂ, ਮਾਇਆ ਖੋਹਣ ਦੀ ਖਾਤਰ ਲੋਕਾਂ ਨੂੰ ਜਾਨੋਂ ਮਾਰਨ ਵਾਲੇ ਠੱਗ, 'ਬਾਲੀ ਰੋਵਹਿ ਨਾਹਿ ਭਤਾਰ' ਨ ਰਖਿਉ ਦੀਮਾਨ। ਦੇਖਿ ਕੇ ਲੋਕੀ ਹਾਰ੍ਹੇ ਹੋਇਆ ਪਰੇਸ਼ਾਨ ਦੀ ਮੂਰਤ ਮਿਸਰ ਦੇ ਪਾਤਸ਼ਾਹ, ਅਤੇ ਰੁਹੇਲਖੰਡ ਦੇ ਬਰਦਾ ਫਰੋਸ਼ ਅਮੀਰਾਂ ਨੂੰ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਦਾ ਅਰਥ ਸਮਝਾਇਆ। ਲੋਕ-ਪੀੜ ਦੇ ਸਾਂਝੀਵਾਲ ਬਣਨ ਦੀ ਕੁਰਬਾਨੀ ਦੀ ਮਿਸਾਲ

ਉਨ੍ਹਾਂ ਦਾ ਬਾਬਰ ਦੇ ਹਮਲੇ ਸਮੇਂ ਐਮਨਾਬਾਦ ਵਿਚ ਉਨ੍ਹਾਂ ਦਾ ਬਾਬਰ ਦਾ ਕੈਦੀ ਹੋਣਾ ਹੈ, ਜ਼ੰਜੀਰਾਂ ਬੇੜੀਆਂ ਵਿਚ ਜਕੜੇ ਜਾ ਕੇ ਖੁਰਾਸਾਨੀ ਬਾਬਰ ਨੂੰ ਜਾਬਰ ਹਮਲਾਆਵਰ ਤੋਂ ਹਿੰਦੁਸਤਾਨੀ ਸਮਰਾਟ ਬਣਾ ਦਿਤਾ । ਗੁਰੂ ਨਾਨਕ ਬੋਲਿਆ, 'ਜੇ ਤੁਸੀਂ ਹਿੰਦੁਸਤਾਨ ਵਿਚ ਆਪਣਾ ਰਾਜ ਕਾਇਮ ਕਰਨਾ ਲੋੜਦੇ ਹੋ, ਇਸ ਦੇਸ਼ ਦੇ ਲੋਕ ਬਣ ਕੇ ਰਹੋ । ਹਿੰਦੂ ਅਤੇ ਮੁਸਲਮਾਨ ਪਰਜਾ ਨੂੰ ਇਕੋ ਜਿਹਾ ਸਮਝੋ । ਤੁਹਾਡੀ ਹਕੂਮਤ ਇਨਸਾਫ਼ ਅਤੇ ਮੇਹਰਬਾਨੀ ਭਰੀ ਹੋਵੇ ।" ਬਾਬਰ ਇਸ ਗਲੋਂ ਸਿਰ ਨ ਫੇਰ ਸਕਿਆ ਤੇ ਇਹਨੂੰ ਪੱਲੇ ਬੰਨ੍ਹ ਲਿਆ ਅਤੇ ਤਾਰੀਖ ਇਸ ਦੇ ਨਤੀਜਿਆਂ ਦੀ ਗਵਾਹੀ ਦਿੰਦੀ ਹੈ । ਦੇਸ਼ ਉਤੇ ਉਨ੍ਹਾਂ ਦਾ ਇਹ ਉਪਕਾਰ ਅਭੁਲ ਹੈ ।

Needless to say, Babar did value and follow all this in his later life. History bears abundant testimony to this. But for those who have read Babar's power, influence and formidableness, the patriotic part played by the Guru does not stand in need of comments. He met the most terrible man on earth, a wink of whose brow was a sufficient order for putting millions to the sword and by his able inter-cession turned him into the kindest ruler. This was the service that the Guru rendered to his country and country-men. [Ramanand to Ram Tirath as quoted by Kartar Singh M.A. at Page 230 of his work 'Life of Guru Nanak Dev'].

ਇਹੋ ਸਰਬਤ ਦੇ ਭਲੇ ਦੀ ਲੋਚ ਦਾ ਸਿਧਾਂਤ ਗੁਰੂ ਸਾਹਿਬ ਨੇ ਅਧਿਆਤਮ ਖੇਤਰ ਵਿਚ ਭੀ ਸਦਾ ਅੱਖਾਂ ਸਾਹਮਣੇ ਰਖਣ ਦੀ ਤਾਕੀਦ ਕੀਤੀ ਹੈ । ਜਿਥੇ ਪਾਰ ਉਤਾਰੇ ਦੇ ਨਾਲ ਨਾਲ ਹੋਰਨਾ ਨੂੰ ਭੀ ਆਪਣੇ ਨਾਲ ਪਾਰ ਉਤਾਰਨ ਦੀ ਲੋੜ ਤੇ ਜ਼ੋਰ ਦਿਤਾ ਗਿਆ ਹੈ :

ਜਿਨੀ ਨਾਮ ਧਿਆਇਆ ਗਏ ਮੁਸੱਕਤ ਘਾਲਿ
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ।

ਅਜਿਹੇ ਗੁਰਸਿਖ ਦੀ ਧੂੜ ਗੁਰੂ ਸਾਹਿਬ ਮਸਤਕ ਤੇ ਲਾਉਣ ਵਿਚ ਮਾਣ ਸਮਝਦੇ ਹਨ 'ਜਨ ਨਾਨਕ ਧੂੜ ਮੰਗੈ ਤਿਸ ਗੁਰਸਿਖ ਕੀ ਜੋ ਆਪ ਜਪੈ ਅਵਰਹ ਨਾਮ ਜਪਾਵੈ' ।

ਅਦੁਤੀ ਚਿੰਤਕ ਜਗਤ ਗੁਰੂ ਗੁਰੂ ਨਾਨਕ ਦਾ 'ਸਰਬਤ ਦੇ ਭਲੇ' ਦਾ ਇਹ ਆਲਮਗੀਰ ਸਿਧਾਂਤ ਸਦੀਵਕਾਲ ਮਨੁਖਤਾ ਦਾ ਕਲਿਆਣ ਕਰਦਾ ਰਹੇਗਾ ।

ਸਿੱਖ ਸਟੂਡੈਂਟਸ ਫੈਡਰੇਸ਼ਨ ਭੁਪਾਲ

# ਗੁਰੂ ਨਾਨਕ—ਇਕ ਦ੍ਰਿਸ਼ਟੀਕੋਣ

—ਪ੍ਰੋ: ਬਲਕਾਰ ਸਿੰਘ*

ਇਤਿਹਾਸਕ ਦ੍ਰਿਸ਼ਟੀਕੋਣ ਤੋਂ ਇਹ ਤੱਥ ਨਿਰੂ ਸਕਤ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਦੇਸ਼ ਦੀ ਹਾਲਤ ਸਮੁੱਚੇ ਤੌਰ ਤੇ ਅਸਹਿਣ ਹਦ ਤਕ ਗਿਰ ਚੁਕੀ ਸੀ। ਦੋ ਹੀ ਜਾਤੀਆਂ (ਮੁਸਲਮਾਨ ਤੇ ਹਿੰਦੂ) ਮੁੱਖ ਸਨ ਅਤੇ ਦੋਹਾਂ ਧਿਰਾਂ ਨੇ ਹੀ ਆਪਣੀ ਸਦਾਚਾਰਕ ਵਿਰਾਸਤ ਨੂੰ ਅੱਖੋਂ ਓਹਲੇ ਕਰ ਰੱਖਿਆ ਸੀ, ਜਿਸਦੇ ਸਿੱਟੇ ਵਜੋਂ ਭਾਰਤ ਦੀ ਸਮੁੱਚੀ ਗਿਰਾਵਟ ਦਾ ਜ਼ੁੰਮੇਵਾਰ ਕਿਸੇ ਇਕ ਨੂੰ ਨਹੀਂ ਠਹਿਰਾਇਆ ਜਾ ਸਕਦਾ ਸਗੋਂ ਦੁਰ ਅਮਲਾਂ ਦੀ ਅਣਹੋਂਦ ਸਹਿਜ ਅੰਧੇਰੇ ਵਿਚ ਉਲਝੀ ਇਸ ਵੇਲੇ ਦੀ ਸਮੁੱਚੀ ਲੋਕਾਈ ਹੀ ਗਿਰਾਵਟ ਦਾ ਕਾਰਨ ਭਾਸਦੀ ਹੈ। ਇਹੀ ਕਾਰਣ ਹੈ ਕਿ ਐਸੇ ਵੱਡੇ ਕੰਜਨ ਲਈ ਗੁਰੂ ਸਾਹਿਬ ਦੀ ਚੜ੍ਹਤ ਨੂੰ, ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਵਿਚ ਹੇਠ ਲਿਖੇ ਸ਼ਬਦਾਂ ਨਾਲ ਨਿਵਾਜਦੇ ਹਨ :—

"ਚੜ੍ਹਿਆ ਸੋਧਣਿ ਧਰਤਿ ਲੁਕਾਈ"

ਇਸ ਚੜ੍ਹਤ ਦੀ ਲੋੜ ਵਲ ਇਸ਼ਾਰਾ ਦਸਦੇ ਹੋਏ ਭਾਈ ਗੁਰਦਾਸ ਜੀ ਦਸਦੇ ਹਨ ਕਿ ਚੌਤਰਫੀ ਇਕ ਕਿਸਮ ਦੇ ਆਤਮਿਕ ਖਿਲਾਅ (Spiritual Vacuum) ਕਾਰਨ ਹਾਹਾਕਾਰ ਮੱਚੀ ਹੋਈ ਸੀ। ਰਾਜ ਸੱਤਾ ਦੇ ਮਾਲਕ ਮੁਸਲਮਾਨ ਤੇ ਉਨ੍ਹਾਂ ਦੀ ਪਰਜਾ ਹਿੰਦੂ ਦੋਵੇਂ ਧਿਰਾਂ ਅਨ੍ਹੇਰਾ ਢੋਣ ਕਰਕੇ ਹਥੀਂ ਬਾਲੀ ਅੱਗ ਦੇ ਸੇਕ ਵਿਚ ਸੜ ਰਹੇ ਸਨ :—

"ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ"
ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ"

ਭਾਈ ਜੀ ਦੀ ਇਸ ਧਾਰਨਾ ਦੀ ਪ੍ਰੋੜਤਾ ਗੁਰੂ ਸਾਹਿਬ ਦੇ ਜੀਵਨ ਕਾਲ ਤੋਂ ਭਲੀ ਭਾਂਤ ਹੋ ਜਾਂਦੀ ਹੈ; ਕਿਉਂਕਿ ਉਨ੍ਹਾਂ ਨੇ ਸਰੀਰਕ ਰੂਪ ਵਿਚ ਵਿਚਰਦਿਆਂ ਹੋਇਆਂ ਨਿਧੜਕ ਹੋਕੇ ਕੂੜ ਤੋਂ ਪਰਦਾ ਚੁਕਿਆ ਅਤੇ ਨਾਲ ਹੀ ਨਾਲ ਸਮਝਾਇਆ ਕਿ ਸਹੀ ਮਾਰਗ ਤੋਂ ਖੁੰਝਕੇ ਮਨਮਰਜ਼ੀ ਦੀਆਂ ਪਗਡੰਡੀਆਂ ਤੇ ਤੁਰਨਾ ਕੁਰਾਹੇ ਪੈਣਾ ਹੈ, ਅਗਿਆਨੀ ਹੋਣ ਦਾ ਸਬੂਤ ਦੇਣਾ ਹੈ। ਇਸਦੇ ਨਤੀਜੇ ਵਜੋਂ ਦੁਖਾਂ ਦੇ ਪਹਾੜਾਂ ਦਾ ਟੁੱਟ ਪੈਣਾ ਕੁਦਰਤੀ ਹੈ। ਇਸ ਤੱਥ ਦੇ ਹੋਰ ਸਪਸ਼ਟੀਕਰਣ ਹਿੱਤ, ਇਸਦਾ ਸਰਵੇਖਣ, ਭਾਰਤੀ ਸਭਿਆਚਾਰਕ ਵਿਰਸੇ ਦੀ ਲੋਅ ਵਿਚ ਕਰਨਾ ਵੱਧ ਢੁਕਵਾਂ ਹੋਵੇਗਾ।

ਅਜਿਹੀ ਕੋਈ ਗਲ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਭਾਰਤ ਦੀ ਧਰਤੀ ਨੂੰ ਕਿਸੇ ਹੋਰ ਮਹਾਂ ਪੁਰਖ ਦੀ ਛੁਹ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ; ਸਗੋਂ ਇਸ ਤੋਂ ਐਨ ਉਲਟ, ਭਾਰਤ ਦੀ ਧਰਤੀ ਨੂੰ ਇਸ ਪੱਖੋਂ ਪੂਰਨ ਭਾਗਸ਼ੀਲ ਆਖਣਾ ਚਾਹੀਦਾ ਹੈ। ਸਮੇਂ ਸਮੇਂ ਆਏ ਮਹਾਂਪੁਰਸ਼ਾਂ ਨੇ ਧਰਮ ਦੀ ਵ੍ਰਿਧੀ ਹਿੱਤ ਜੀਵਨ ਅਰਪਿਤ ਕਰੀ ਰਖਿਆ ਅਤੇ ਇਸ ਤਰ੍ਹਾਂ ਪਏ ਪੂਰਨਿਆਂ ਸਦਕਾ, ਮਨੁੱਖ ਮਾਤਰ ਨੂੰ ਕਲਿਆਣ ਸਹੀ ਮਾਰਗ ਤੇ ਤੁਰਨ ਦਾ ਅਵਸਰ ਵੀ ਮਿਲਦਾ ਰਿਹਾ।

ਸਗੋਂ ਗੁਰੂ ਸਾਹਿਬ ਦਾ ਮੰਤਵ ਧਰਮ ਦੀ ਅਸਲੀ ਭਾਵਨਾ ਨੂੰ ਪ੍ਰਫੁੱਲਤ ਕਰਨਾ ਸੀ। ਪਹਿਲੇ ਭਾਰਤੀ ਮਹਾਂਪੁਰਸ਼ਾਂ ਵਲੋਂ ਪ੍ਰਚਾਰੇ ਗਏ ਅਸੂਲਾਂ ਦਾ ਆਧਾਰ ਗਿਆਨ, ਕਰਮ, ਪ੍ਰੇਮ (Light, action and love) ਵੰਡਗੀਆਂ ਵਿਸਤਾਰਦੀ ਜਾ ਰਹੀਆਂ ਹਨ। ਇਹ ਸਾਰਾ ਕੁਝ ਮਹਾਂਪੁਰਸ਼ਾਂ ਦੇ ਆਪਣੇ ਜੀਵਨ ਕਾਲ ਸਮੇਂ ਤਾਂ ਭਲੀ ਭਾਂਤ ਨਿਭਦਾ ਰਿਹਾ ਅਤੇ ਇਨ੍ਹਾਂ ਵਿਚਲੀ ਭਾਵਨਾ ਭਲੀ

* ਖਾਲਸਾ ਕਾਲਜ, ਪਟਿਆਲਾ।

ਜੋਤ ਪਲਰਦੀ ਭੀ ਰਹੀ, ਪ੍ਰੰਤੂ ਉਨ੍ਹਾਂ ਦੇ ਸਰੀਰਕ ਤੌਰ ਤੇ ਅਲੋਪ ਹੋ ਜਾਣ ਪਿਛੋਂ, ਤੋਰ ਨਿਰੰਤਰ ਨਾ ਰਹੀ । ਨਤੀਜੇ ਵਜੋਂ ਲੁਕਾਈ ਸ਼ੁਭ ਅਮਲਾਂ ਦੀ ਥਾਂ ਕੂੜ ਕੁਸੱਤ ਦੇ ਗੜ੍ਹੇ ਵਲ ਧਕੀਂਦੀ ਗਈ । ਕਥਨ ਦਾ ਭਾਵ ਇਹ ਕਿ ਗੁਰੂ ਨਾਨਕ ਤੋਂ ਪਹਿਲਾਂ ਤਬਦੀਲੀਆਂ ਇਕ ਤੋਂ ਵਧ ਵਾਰ ਹੋਈਆਂ ਪ੍ਰੰਤੂ ਉਨ੍ਹਾਂ ਦਾ ਆਧਾਰ ਮਨੁਖੀ ਸੁਭਾਅ (Human psychology) ਨ ਹੋਣ ਕਰਕੇ ਜਾਂ ਫਿਰ ਸਮੇਂ ਦੀ ਥੁੜ ਕਰਕੇ, ਕੋਈ ਪੱਕਾ ਬਾਨ੍ਹਣੂ ਨਾ ਬੱਝ ਸਕਿਆ । ਮਨੁਖੀ ਪ੍ਰਿਕ੍ਰਿਤੀ ਨ ਹੀ ਇਕ ਖਿਨ ਵਿਚ ਬਦਲਦੀ ਹੈ ਅਤੇ ਨਾ ਹੀ ਇਕ ਦਿਨ ਬ ਦ ਨਿਸਚਿਤ ਪਰ ਲੋੜ ਤੋਂ ਘੱਟ ਸਮੇਂ ਵਿਚ ਬਦਲ ਸਕਦੀ ਹੈ । ਗੁਰੂ ਸਾਹਿਬ ਤਕ ਨਿਰੰਤਰ ਸੰਘਰਸ਼ ਦੀ ਥਾਂ ਵਿਅਕਤੀ ਸਰਗਰਮੀਆਂ ਦੀ ਵਰਤੋਂ ਤੇ ਵਧੇਰੇ ਬਲ ਦਿਤਾ ਜਾਂਦਾ ਰਿਹਾ ਹੈ । ਇਸ ਭਾਵਨਾ ਨੇ ਕਰਾਮਾਤਾਂ ਨੂੰ ਜਨਮ ਦਿਤਾ । ਭਾਈ ਗੁਰਦਾਸ ਜੀ ਇਸ ਦਾ ਸਮਰਥਨ ਕਰਦੇ ਹੋਏ ਆਖਦੇ ਹਨ :—

"ਜੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ"
ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ ॥"

ਇਹ ਲਗ ਭਗ ਸਪਸ਼ਟ ਹੀ ਹੈ ਕਿ ਪੂਰਵ ਨਾਨਕ ਕਾਲ ਦੇ ਮਹਾਂਪੁਰਸ਼ਾਂ ਨੇ ਆਪਣੇ ਜੀਵਨ-ਕਾਲ ਸਮੇਂ, ਜਥੇਬੰਦ ਮਨੁਖ ਮਾਤ੍ਰ ਨੂੰ ਆਪਣੇ ਵਿਅਕਤਿਤ੍ਵ ਅਤੇ ਦਰਸਾਏ ਗਏ ਅਸੂਲਾਂ ਨੂੰ ਅਮਲ ਵਿਚ ਲਿਆਉਣ ਸਬੰਧੀ, ਸਪਸ਼ਟ ਨ ਕੀਤਾ ਜਾਂ ਲੋੜ ਨਾ ਸਮਝੀ ਜਾਂ ਇਸ ਲਈ ਸਮਾਂ ਹੀ ਨਾ ਮਿਲਿਆ ।

ਕਬੀਰ ਵਰਗੇ ਜਿਹੜੇ ਮਹਾਂਪੁਰਸ਼ ਇਸ ਤੱਥ ਬਾਰੇ ਚੇਤਨ ਸਨ, ਉਨ੍ਹਾਂ ਦੇ ਯਤਨ ਏਨੇ ਵਿਕੇਂਦ੍ਰਿਤ ਸਨ ਕਿ ਉਨ੍ਹਾਂ ਦੀ ਆਵਾਜ਼ ਪੱਕੀ ਜਥੇਬੰਦੀ ਦਾ ਰੂਪ ਨਾ ਧਾਰ ਸਕੀ ਅਤੇ ਕੇਵਲ ਆਵਾਜ਼ ਹੀ ਰਹਿ ਗਈ । ਸਿੱਟੇ ਵਜੋਂ ਮਹਾਂਪੁਰਸ਼ਾਂ ਦੇ ਪੈਰੋਕਾਰਾਂ ਵਿਚ ਸਮੇਂ ਨਾਲ ਅਸਪਸ਼ਟਤਾ ਵਧਦੀ ਗਈ ਅਤੇ ਸਹੀ ਭਾਵਨਾਂ ਦੇ ਅਲੋਪ ਹੋਣ ਕਾਰਣ ਮਾਹੌਲ ਘਸਦਾ ਗਿਆ । ਨਾਨਕ-ਆਗਮਨ ਸਮੇਂ ਇਹ ਵਾਤਾਵਰਣ ਆਮ ਸੀ ਅਤੇ ਇਸ ਬਾਰੇ ਭਾਈ ਗੁਰਦਾਸ ਜੀ ਪਹਿਲੀ ਵਾਰ ਵਿਚ ਲਿਖਦੇ ਹਨ :—

"ਭਈ ਗਿਲਾਨਿ ਜਗਤ੍ਰ ਵਿਚਿ ਚਾਰਿ ਵਰਨ ਆਸ੍ਰਮ ਉਪਾਏ ॥
ਦਸ ਨਾਮਿ ਸੰਨਿਆਸੀਆਂ ਜੋਗੀ ਬਾਰਹ ਪੰਥਿ ਚਲਾਏ ॥
ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ ॥
ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ ।
ਖਟਿ ਦਰਸਨ ਬਹੁ ਵੈਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ ॥"

ਇਸ ਕਿਸਮ ਦੇ ਝੁਕਾਅ ਨੇ ਲੋਕਾਂ ਨੂੰ ਬੁੱਤ ਪੂਜ ਬਣਾ ਦਿਤਾ ਅਤੇ ਲੋਕਾਂ ਵਿਚ ਆਤਮਾ ਦੀ ਥਾਂ ਸਰੀਰ ਦੀ ਪ੍ਰਧਾਨਤਾ ਮੰਨੀ ਜਾਣ ਲਗ ਪਈ । ਗੀਤਾ ਦੇ ਕੇਂਦਰੀ ਭਾਵ ਦਾ ਵਰਨਣ ਕਰਦਿਆਂ ਸੁਵਿਖਿਆਤ ਲੇਖਕ ਸ੍ਰੀ ਕੇ. ਐਮ. ਮੁਨਸ਼ੀ, ∴ ਸ੍ਰੀ ਕ੍ਰਿਸ਼ਨ ਜੀ ਨੂੰ ਫਾਨੀ ਸਰੀਰ ਦਾ ਮਾਲਕ ਦਸਦੇ ਹਨ ਅਤੇ ਨਾਲ ਹੀ ਸ੍ਰੀ ਕ੍ਰਿਸ਼ਨ ਜੀ ਦੇ ਪਰਚਾਰੇ ਗਏ ਧਰਮ ਨੂੰ ਸਮੁੱਚੀ ਮਨੁੱਖ ਜਾਤੀ ਲਈ ਦਸਦੇ ਹੋਏ ਕਹਿੰਦੇ ਹਨ ਕਿ ਧਰਮ ਦਾ ਕੰਮ ਮਨੁੱਖ ਨੂੰ ਆਪਣੇ ਆਪ ਵਿਚ ਸੰਪੂਰਨ ਕਰਨਾ ਹੈ । ਪ੍ਰੰਤੂ ਸ੍ਰੀ ਕ੍ਰਿਸ਼ਨ ਜੀ ਦੇ ਸਮੇਂ ਤੋਂ ਪਿਛੋਂ ਇਨ੍ਹਾਂ ਵਲੋਂ ਪਰਚਾਰੇ ਗਏ ਧਰਮ ਦਾ ਹਾਲ ਬਿਆਨ ਕਰਦਿਆਂ ∴ ∴ ਸ: ਖਜ਼ਾਨ ਸਿੰਘ ਜੀ ਲਿਖਦੇ ਹਨ ਕਿ ਉਨ੍ਹਾਂ ਵਲੋਂ ਪਰਚਾਰੇ

---

∴ "Its (Gita) central idea is that God descended into mortal frame as Sri Krishna and in the inspired words of Gita, Taught Arjuna to Show Him, Come to Him, live in Him and be Him, This idea has been most precious possession of India and it has been accessible to all men, inespective of the bounds of race, sex or latitude." (Bhagvad Gita and modern life Page 18)

∴ ∴ Lore was altogether lost sight of. Light was represented to mean vedas and religious odes, and actions were interpreted into sacrifices, worships, pilgrimages and the observance of retuals and ceremonies."

(History and philosophy of Sikh religion Part II Page 344)

ਗਈ ਭਾਵਨਾ ਅਸਲੋਂ ਅਲੋਪ ਹੋ ਚੁਕੀ ਸੀ। ਸਮਾਜ ਨੂੰ ਸਹੀ ਮਾਰਗ ਦਾ ਪਾਂਧੀ ਬਣਾ ਸਕਣ ਦੀ ਸਮਰਥਾ ਰੱਖਣ ਵਾਲੇ ਗੁਣ ਅਲੋਪ ਹੋ ਚੁਕੇ ਸਨ ਅਤੇ ਉਨ੍ਹਾਂ ਦੀ ਥਾਂ ਕਰਮਕਾਂਡ ਪ੍ਰਧਾਨ ਹੋ ਰਿਹਾ ਸੀ। ਸਮੇਂ ਦੀ ਰਾਜਸੀ ਹਾਲਤ ਨੇ ਧਾਰਮਿਕ ਪੱਤਣ ਨੂੰ ਹੋਰ ਵੀ ਡੂੰਘਿਆਂ ਕੀਤਾ। ਰਾਜਸੀ ਸੱਤਾ ਦੇ ਮਾਲਕ ਮੁਸਲਮਾਨਾਂ ਦੇ ਦਿਮਾਗ਼ ਵਿਚ ਜੇਤੂ ਹੋਣ ਕਰਕੇ, ਉੱਤਮਤਾ (Superoriy) ਦਾ ਅਹਿਸਾਸ ਜਵਾਨੀ ਤੇ ਸੀ ਅਤੇ ਦੂਜੇ ਪਾਸੇ ਹਿੰਦੂ ਦੀ ਧਾਰਮਿਕ ਹਾਲਤ ਨਾਲ ਸਮਝੌਤਾ ਕਰਨ ਜਾਂ ਪਲਾ ਛੁਡਾਉਣ ਦੀ ਥਾਂ ਆਪਣੇ ਧਰਮ ਨੂੰ ਵਧੀਆ ਸਮਝਕੇ ਠੋਸਣਾ ਸ਼ੁਰੂ ਕਰ ਰੱਖਿਆ ਸੀ। ਇਸ ਤਰ੍ਹਾਂ ਦੋਵੇਂ ਹੀ ਧਰਮ ਆਪਣੀ ਅਸਲੀ ਭਾਵਨਾ ਤੋਂ ਦਿਨੋ ਦਿਨ ਦੂਰ ਹੁੰਦੇ ਜਾ ਰਹੇ ਸਨ। ਮੁਸਲਮਾਨ ਬੁਤ ਪੂਜ ਨਹੀਂ ਸਨ ਪ੍ਰੰਤੂ ਹਜ਼ਰਤ ਮੁਹੰਮਦ ਸਾਹਿਬ ਤੋਂ ਬਿਨਾਂ ਕਿਸੇ ਹੋਰ ਨੂੰ ਪੈਗੰਬਰ ਮੰਨਣ ਤੋਂ ਇਨਕਾਰੀ ਸਨ। ਇਹ ਕਟੱੜਤਾ ਇਥੋਂ ਤਕ ਵਧੀ ਹੋਈ ਸੀ ਕਿ ਉਹ ਦੀਨ, ਤਲਵਾਰ ਜਾਂ ਧਨ ਤੋਂ ਬਿਨਾਂ ਸੁਲਹ ਦਾ ਹੋਰ ਕੋਈ ਮਾਰਗ ਮੰਨਦੇ ਹੀ ਨਹੀਂ ਸਨ। ਅਸੂਲਾਂ ਨਾਲੋਂ ਵਿਅਕਤੀ ਵਿਸ਼ੇਸ਼ ਦੇ ਪੂਜਕ ਹੋਣ ਕਰਕੇ ਇਹ ਕਰਾਮਾਤਾਂ ਵਾਲੇ ਪਾਸੇ ਵਧਦੇ ਜਾ ਰਹੇ ਸਨ ਜਿਸਦੇ ਸਿੱਟੇ ਵਜੋਂ ਪਖੰਡ ਦਾ ਪ੍ਰਵੇਸ਼ ਹੋਣ ਕਰਕੇ ਅਸਲੀਅਤ ਕਿਤੇ ਖਿਸਕ ਰਹੀ ਪ੍ਰਤੀਤ ਹੁੰਦੀ ਹੈ। ਇਸ ਤੱਥ ਦਾ ਇਜ਼ਹਾਰ, ਗੁਰੂ ਨਾਨਕ ਦੇਵ ਜੀ ਨੇ ਮੱਕੇ ਵਿਖੇ ਹਾਜੀਆਂ ਦੀ ਹਾਜ਼ਰੀ ਵਿਚ ਕੀਤਾ। ਭਾਈ ਗੁਰਦਾਸ ਅਨੁਸਾਰ ਉਨ੍ਹਾਂ ਦੇ ਇਹ ਬੋਲ ਸਨ :—

"ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?
ਬਾਬਾ ਆਖੇ ਹਾਜੀਆਂ ਸੁਭਿ ਅਮਲਾਂ ਬਾਝਹੁ ਦੋਨੋ ਰੋਈ ॥"

ਅਜਿਹਾ ਕਿਉਂ ਸੀ ? ਇਸ ਦਾ ਉੱਤਰ ਦੇਂਦੇ ਹੋਏ ਭਾਈ ਗੁਰਦਾਸ ਜੀ ਉਪ੍ਰੋਕਤ ਪੌੜੀ ਦੇ ਅੰਤ ਵਿਚ ਆਖਦੇ ਹਨ :—

"ਰਾਹਿ ਸੈਤਾਨੀ ਦੁਨੀਆ ਗੋਈ ॥"

ਸੋ ਇਨ੍ਹਾਂ ਸਪਸ਼ਟ ਹੋ ਗਿਆ ਕਿ ਬਾਬਾ ਜੀ ਦੇ ਆਗਮਨ ਸਮੇਂ, ਹਿੰਦੂ ਤੇ ਮੁਸਲਮਾਨ, ਭਾਵੇਂ ਰਾਜਾ ਤੇ ਲੋਕ ਦੀ ਨਿਆਈ ਰਹਿ ਜ਼ਰੂਰ ਰਹੇ ਸਨ ਪ੍ਰੰਤੂ ਦੋਵੇਂ ਧਿਰਾਂ ਆਪਣੇ ਕਰਮ ਜਾਂ ਅਮਲ ਵਿਚ ਸੁਤੰਤ੍ਰਤਾ ਅਤੇ ਸ਼ੁਭ ਭਾਵਨਾ ਤੋਂ ਖਾਲੀ ਸਨ। ਜੇ ਰਾਜਾ ਤਖਤ ਦੇ ਲਾਇਕ ਨਹੀਂ ਸੀ ਤਾਂ ਪਰਜਾ ਭੀ ਕਸ਼ਟ ਸਮੇਂ ਹੀ ਪ੍ਰਮਾਤਮਾ ਨੂੰ ਯਾਦ ਕਰਦੀ ਸੀ। ਹਾਕਮ ਸ਼੍ਰੇਣੀ ਵਲੋਂ ਇਕ ਖਾਸ ਰਵੱਈਏ ਦਾ ਸਬੂਤ ਦਿਤਾ ਜਾ ਰਿਹਾ ਸੀ ਅਤੇ ਹਿੰਦੂਆਂ ਨੂੰ ਚੋਰ ਵਾਂਗ ਨਫ਼ਰਤ ਕੀਤੀ ਜਾ ਰਹੀ ਸੀ। ਅਣਖ ਨੂੰ ਇਸ ਹੱਦ ਤਕ ਖੁੰਢਾ ਕਰ ਦਿਤਾ ਗਿਆ ਸੀ ਕਿ ਜੇ ਕੋਈ ਅਣਖ ਦੀ ਵਰਤੋਂ ਕਰਦਾ ਭੀ ਸੀ ਤਾਂ ਲਹੂ ਲੁਹਾਣ ਹੋ ਕੇ ਚੁੱਪ ਕਰਨਾ ਪੈਂਦਾ ਸੀ ਅਤੇ ਜੇ ਵਰਤੋਂ ਨਹੀਂ ਸੀ ਕੀਤੀ ਜਾਂਦੀ ਤਾਂ ਨਿੱਤ ਹੀ ਆਪਣੇ ਖੂਨ ਦੇ ਘੁੱਟ ਪੀਕੇ ਜੀਊਣਾ ਪੈਂਦਾ ਸੀ। ਹਾਕਮ ਸ਼੍ਰੇਣੀ ਦਾ ਇਹ ਰਵੱਈਆ ਨਫ਼ਰਤ ਯੋਗ ਸੀ ਪ੍ਰੰਤੂ ਕੋਈ ਵੀ ਉਬਾਸਰਨ ਦਾ ਹੀਆ ਨਹੀਂ ਸੀ ਕਰ ਰਿਹਾ। ਗੁਰੂ ਸਾਹਿਬ ਜੀ ਨੇ ਇਸ ਸਥਿਤੀ ਦਾ ਸਰਵੇਖਣ ਕੀਤਾ ਅਤੇ ਨਾਲ ਹੀ ਕਰੜੀ ਆਲੋਚਨਾ ਕੀਤੀ :—

"ਰਾਜੇ ਸੀਂਹ ਮੁਕਦਮ ਕੁੱਤੇ
ਜਾਇ ਜਗਾਇਨਿ ਬੈਠੇ ਸੁਤੇ ॥"

ਭਾਈ ਗੁਰਦਾਸ ਜੀ ਇਸ ਦਾ ਵਰਨਣ ਕਰਦੇ ਹੋਏ ਆਖਦੇ ਹਨ :—

"ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ॥
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ॥"

ਸਪਸ਼ਟ ਹੈ ਕਿ ਇਸਲਾਮ ਦੇ ਨਾਂ ਤੇ ਰਾਜ ਕਰਨ ਵਾਲੇ ਧਰਮ ਤੋਂ ਕਿਹਾ ਦੂਰ ਹਨ ਅਤੇ ਕਰਤੱਵ ਦੀ ਕੁਤਾਹੀ ਵਿਚ ਸਭ ਤੋਂ ਅੱਗੇ। ਦੁੱਖ ਵਿਚ ਪ੍ਰਮਾਤਮਾ ਦੀ ਯਾਦ ਵਧੇਰੇ ਆਉਂਦੀ ਹੈ ਜੋ ਪਰਜਾ ਦਾ ਅਜਿਹੇ ਸਮੇਂ ਧਾਰਮਿਕ ਆਗੂਆਂ ਦੇ ਮੂੰਹ ਵਲ ਵੇਖਣਾ ਬਿਲਕੁਲ ਕੁਦਰਤੀ ਹੋ ਜਾਂਦਾ ਹੈ। ਪ੍ਰੰਤੂ ਧਾਰਮਿਕ ਆਗੂ ਚਾਹੇ ਉਹ ਹਿੰਦੂ ਸਨ ਤੇ ਚਾਹੇ ਮੁਸਲਮਾਨ, ਉਨ੍ਹਾਂ ਦੀ ਧਰਮ ਪ੍ਰਤੀ ਪਹੁੰਚ ਬਿਲਕੁਲ ਗ਼ਲਤ ਸੀ। ਭਾਈ ਗੁਰਦਾਸ ਜੀ ਕਾਜ਼ੀਆਂ ਦਾ ਵਰਨਣ ਕਰਦੇ ਹੋਏ ਆਖਦੇ ਹਨ ਕਿ ਧਾਰਮਿਕ ਆਗੂ ਧਰਮ ਨੂੰ ਲਾਲਚ ਦੀ ਲੋਅ ਪੇਸ਼ ਕਰ ਰਹੇ ਪ੍ਰਤੀਤ ਹੁੰਦੇ ਹਨ।

"ਸੇਵਕ ਬੈਠਨਿ ਘਰਾ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ"

ਕਾਜ਼ੀ ਹੋਏ ਰਿਸ਼ਵਤੀ ਵਢੀ ਲੈਕੇ ਹਕ ਗਵਾਈ ॥"

ਬ੍ਰਾਹਮਣਾਂ ਦਾ ਵਰਨਣ ਕਰ ਹੀ ਚੁਕੇ ਹਾਂ ਕਿ ਉਹ ਰਾਜ ਸੱਤਾ ਦੇ ਮੂੰਹ ਵਲ ਵੇਖਕੇ ਤੁਰਦੇ ਸਨ। ਨੇਕੀ ਤਾਂ ਆਪਣੀ ਤੋਰੇ ਤੁਰਦੀ ਹੈ, ਉਹ ਸਮਝੌਤਾ ਨਹੀਂ ਕਰਦੀ ਅਤੇ ਨਾ ਹੀ ਅਨੁਕੂਲ ਵਾਤਾਵਰਨ ਦੀ ਉਡੀਕ ਕਰਦੀ ਹੈ ਸਗੋਂ ਉਸਦਾ ਕੰਮ ਤਾਂ ਸੰਘਰਸ਼ ਵਿਚ ਕੁੱਦਣਾ ਹੈ। ਕਿਉਂਕਿ ਸੰਘਰਸ਼ ਹੀ ਅਜਿਹੀ ਕੁਠਾਲੀ ਹੈ ਜਿਸ ਵਿਚੋਂ ਨੇਕੀ ਹਮੇਸ਼ਾ ਨਿਖਰਕੇ ਬਾਹਰ ਆਉਂਦੀ ਹੈ। ਧਰਮ ਨੇ ਕਰਤੱਵ ਪਾਲਣਾ ਨੂੰ ਛੱਡ ਦਿਤਾ ਤਾਂ ਪਰਜਾ ਦੀ ਹਾਲਤ ਭਾਈ ਗੁਰਦਾਸ ਜੀ ਦੇ ਸ਼ਬਦਾਂ ਵਾਲੀ ਹੋਣੀ ਹੀ ਸੀ :—

"ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ ॥"

ਇਹ ਅਗਿਆਨੀ ਹੋਣ ਦਾ ਹੀ ਸਿੱਟਾ ਸੀ ਕਿ ਸਾਰੇ ਸਮਾਜਕ ਰਿਸ਼ਤਿਆਂ ਦੀ ਚੂਲ ਪ੍ਰੇਮ ਪਿਆਰ, ਸ਼ੁਭ ਕਰਮ ਜਾਂ ਗਿਆਨ ਦੀ ਥਾਂ ਕੇਵਲ ਲਾਲਚ ਬਣ ਗਿਆ। ਲਾਲਚ ਵਾਲੀ ਥਾਂ ਪਿਆਰ ਨਹੀਂ ਖਲੋਂਦਾ ਇਹ ਬਾਬਾ ਫਰੀਦ ਦੀ ਧਾਰਨਾ ਹੈ :—

"ਜਾ ਲਬੁ ਤਾ ਨੇਹੁ ਕਿਹਾ ਲਬੁ ਤਾ ਕੂੜਾ ਨੇਹੁ ॥"

ਸਮਾਜਕ ਰਿਸ਼ਤਿਆਂ ਦੀ ਪੱਧਰ ਭਾਈ ਗੁਰਦਾਸ ਜੀ ਅਨੁਸਾਰ ਇਹ ਸੀ :—

"ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈ ਆਇ ਕਿਥਾਊ ਜਾਈ ।"

ਸਭਿਆਚਾਰਕ ਵਿਰਾਸਤ ਦੀ ਪਛਾਣ ਧੁੰਧਲੀ ਹੁੰਦੀ ਹੁੰਦੀ ਖਤਮ ਹੀ ਹੋ ਚੁਕੀ ਸੀ। ਆਪਣੀ ਬੋਲੀ, ਪਹਿਰਾਵਾ ਤੇ ਰਸਮਾਂ ਲੋਕਾਂ ਵਿਚ ਘਰ ਕਰ ਰਹੀਆਂ ਸਨ। ਇਸ ਤੱਥ ਦਾ ਵਰਨਣ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਬਹੁਤ ਥਾਈਂ ਕੀਤਾ ਹੈ। ਸਿੱਟਾ ਇਹੀ ਨਿਕਲਦਾ ਹੈ ਕਿ ਸਮੁੱਚੇ ਤੌਰ ਤੇ ਅਗਿਆਨ ਦਾ ਬੋਲਬਾਲਾ ਸੀ ਅਤੇ ਇਸ ਅੰਧੇਰੇ ਵਿਚੋਂ ਕਢਣ ਵਾਸਤੇ ਚਾਨਣ ਦੀ ਛਿੱਟ ਪ੍ਰਦਾਨ ਕਰ ਸਕਣ ਵਾਲਾ ਕੋਈ ਨਜ਼ਰ ਨਹੀਂ ਸੀ ਆ ਰਿਹਾ। ਗੁਰੂ ਸਾਹਿਬ ਦਾ ਜਨਮ ਇਕ ਵਾਹਿਦਾ ਸੀ, ਲੋਕਾਂ ਦੀ ਪੁਕਾਰ ਦਾ ਉੱਤਰ ਸੀ ਜਾਂ ਦਾਤੇ ਦੀ ਮਿਹਰ ਸੀ। ਭਾਈ ਜੀ ਇਸ ਬਾਰੇ ਆਖਦੇ ਹਨ :—

"ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ ॥"

ਜਿਵੇਂ ਕਿ ਪਿਛੇ ਭੀ ਇਸ਼ਾਰਾ ਕੀਤਾ ਜਾ ਚੁਕਾ ਹੈ ਕਿ ਗੁਰੂ ਸਾਹਿਬ ਇਸ ਧਰਤੀ ਤੇ ਆਉਣ ਵਾਲੇ ਨਾ ਹੀ ਪਹਿਲੇ ਪੁਰਸ਼ ਸਨ ਅਤੇ ਨਾ ਧਾਰਮਿਕ ਗਿਲਾਨੀ ਦੇ ਖਾਤਮੇ ਵਾਸਤੇ ਜੂਝ ਰਹੇ ਪਹਿਲੇ ਵਿਅਕਤੀ ਵਿਸ਼ੇਸ਼, ਸਗੋਂ ਉਨ੍ਹਾਂ ਸਾਹਮਣੇ ਤਾਂ ਧਾਰਮਿਕ ਗਿਲਾਨੀ ਦਾ ਸਾਰਾ ਇਤਿਹਾਸ ਮੌਜੂਦ ਸੀ ਅਤੇ ਨਾਲ ਉਹ ਸਾਰੇ ਢੰਗ ਮੌਜੂਦ ਸਨ ਜਿਹੜੇ ਸਮੇਂ ਸਮੇਂ ਅਪਨਾਏ ਜਾ ਚੁਕੇ ਸਨ। ਲੁਕਾਈ ਨੂੰ ਸੋਧਣ ਦਾ ਬੀੜਾ ਚੁੱਕਣ ਲਗਿਆਂ, ਜ਼ਰੂਰੀ ਸੀ ਕਿ ਗੁਰੂ ਸਾਹਿਬ ਉਨ੍ਹਾਂ ਸਾਰੀਆਂ ਕਮਜ਼ੋਰੀਆਂ ਨੂੰ ਧਿਆਨ ਵਿਚ ਰਖਦੇ ਜਿਨ੍ਹਾਂ ਦੀ ਸ਼ਿਕਾਰ ਜਨਤਾ ਜਾਂ ਮਹਾਂਪੁਰਸ਼, ਪਹਿਲਾਂ ਹੋ ਚੁਕੇ ਸਨ। ਸਭ ਤੋਂ ਪਹਿਲੀ ਗਲ ਉਨ੍ਹਾਂ ਨੇ ਇਹ ਕੀਤੀ ਕਿ ਸਭ ਕੁਝ ਨੂੰ ਮਨੁੱਖੀ ਪੱਧਰ ਤੇ ਨਜਿੱਠਣ ਦੀ ਪੱਕੀ ਠਾਣ ਲਈ। ਇਸ ਨਾਲ ਤੁਰੰਤ ਹੀ ਇਹ ਲਾਭ ਹੋਇਆ ਕਿ ਉਨ੍ਹਾਂ ਦੇ ਪੈਰੋਕਾਰਾਂ ਨੂੰ ਕਿਸੇ ਅਜਿਹੀ ਘਟਨਾ ਦਾ ਸਾਹਮਣਾ ਨਾ ਕਰਨਾ ਪਿਆ ਜਿਹੜੀ ਕੇਵਲ ਗੁਰੂ ਹੀ ਕਰ ਸਕਦਾ ਸੀ ਤੇ ਇਹ ਆਪ ਅਸਮਰਥ ਹੋਣ। ਸਗੋਂ ਗੁਰੂ ਸਾਹਿਬ ਨੇ ਇਕ ਵਿਦਿਆਰਥੀ ਵਾਂਗ ਵਿਦਿਆ ਪ੍ਰਾਪਤ ਕੀਤੀ। ਸਮਾਜਕ ਜ਼ੁੰਮੇਵਾਰੀ ਦੇ ਤੌਰ ਪਤੀ ਤੇ ਬਾਪ ਅਖਵਾਇਆ। ਨੌਕਰੀ ਕੀਤੀ ਅਤੇ ਅੰਤਲੇ ਦਿਨਾਂ ਵਿਚ ਖੇਤੀ ਵੀ ਕੀਤੀ। ਭਾਵ ਉਨ੍ਹਾਂ ਨੇ ਸਰੀਰਕ ਰੂਪ ਵਿਚ ਲੋੜੀਂਦਾ ਹਰ ਮਾਰਗ ਅਪਨਾਇਆ ਅਤੇ ਇਸ ਤੋਂ ਲੋੜੀਂਦਾ ਤਜਰਬਾ ਹਾਸਲ ਕੀਤਾ। ਇਸ ਤਰ੍ਹਾਂ ਕਰਾਮਾਤ ਧਰਮ ਦਾ ਅੰਗ ਨ ਰਹੀ ਅਤੇ ਸਰੀਰ ਦੀ ਅਟੱਲ ਨਾਸ਼ਮਾਨਤਾ ਵਿਚ ਲੋਕਾਂ ਦਾ ਯਕੀਨ ਭੀ ਪੱਕਾ ਹੁੰਦਾ ਗਿਆ। ਇਸ ਤਜਰਬੇ ਦੇ ਅਧਾਰ ਤੇ ਉਨ੍ਹਾਂ ਨੇ ਲੋਕਾਂ ਦੇ ਅਮਲਾਂ ਨੂੰ, ਕੂੜ ਬਨਾਵਟ ਅਤੇ ਧਾਰਮਿਕ ਗਿਰਾਵਟ ਦਾ ਪੱਕਾ ਇਲਾਜ ਕਰਨ ਲਈ ਇਕ ਵਿਸ਼ੇਸ਼ ਪ੍ਰੋਗ੍ਰਾਮ ਦਿੱਤਾ। ਇਸ ਪ੍ਰੋਗਰਾਮ ਦਾ ਲੋਕਾਂ ਦੇ ਦਿਲਾਂ ਵਿਚ ਵਸ ਜਾਣਾ ਜ਼ਰੂਰੀ ਸੀ ਅਤੇ ਇਸ ਲੋੜ ਦੀ ਪੂਰਤੀ ਲਈ ਉਨ੍ਹਾਂ ਨੇ ਲੰਮੇਂ ਸਮੇਂ ਦੀ ਮੁਹਲਤ ਲਈ। ਪੂਰੇ ਦਸ ਜਾਮੇ ਬਦਲਕੇ ਉਨ੍ਹਾਂ ਨੂੰ ਆਉਣਾ ਪਿਆ ਤਾਂ ਜੋ ਕਿ ਲੋਕ, ਦਰਸਾਏ ਗਏ ਪ੍ਰੋਗਰਾਮ ਨੂੰ ਭਲੀ ਭਾਂਤ ਸਮਝ ਵੀ ਸਕੇ ਤੇ ਹਜ਼ਮ ਵੀ ਕਰ ਸਕੇ। ਪ੍ਰੋਗਰਾਮ ਵਿਚ ਪਹਿਲਾ ਨੁਕਤਾ ਇਹ ਸੀ ਕਿ ਮਨੁੱਖ ਮਾਤਰ ਨੂੰ ਭਰਾਤ੍ਰੀਅਤਾ ਦੀ ਲੜੀ ਵਿਚ ਪ੍ਰੋਕੇ "ਏਕਸ ਕੇ ਹਮ ਬਾਰਿਕ" ਦਾ ਅਹਿਸਾਸ ਪੈਦਾ ਕੀਤਾ ਜਾਵੇ। ਇਸ ਬਾਰੇ ਸ: ਖਜ਼ਾਨ ਸਿੰਘ ਜੀ ਲਿਖਦੇ ਹਨ ਕਿ ਗੁਰੂ ਸਾਹਿਬ ਦਾ ਆਦੇਸ਼ ਇਹ ਸੀ—"The Spirit of Guru Nank's Teachings was the observance of the universal brother-hood of man and

father hood of the Lord God." (History and philosophy of the Sikh Religion Vol. II Page 358) ਉਪਰੋਕਤ ਭਾਵਨਾ ਦਾ ਹਾਣੀ ਨਾਹਰਾ ਉਨ੍ਹਾਂ ਨੇ "ਵੇਈਂ ਨਦੀ ਪ੍ਰਵੇਸ਼" ਪਿਛੋਂ ਲੋਕਾਂ ਨੂੰ ਦਿਤਾ ਸੀ ਕਿ :—"ਨ ਕੋ ਹਿੰਦੂ ਨ ਕੋ ਮੁਸਲਮਾਨ।" ਮੂਲ ਮੰਤਰ ਦਾ ਭਾਵ ਵੀ ਪਰਮਾਤਮਾ ਦੇ ਗੁਣਾਂ ਨੂੰ ਮਨੁੱਖ ਮਾਤਰ ਵਿਚ ਪ੍ਰਫੁੱਲਤ ਕਰਨ ਦਾ ਹੈ। ਇਸ ਸਭ ਕਾਸੇ ਨੂੰ ਅਮਲੀ ਰੂਪ ਦੇਣ ਲਈ ਗੁਰੂ ਸਾਹਿਬ ਨੇ ਦੁਨੀਆ ਦਾ ਸਫਰ ਕੀਤਾ ਜਿਸ ਨੂੰ ਅਸੀਂ ਉਦਾਸੀਆਂ ਦੇ ਨਾਂ ਨਾਲ ਯਾਦ ਕਰਦੇ ਹਾਂ। ਇਸ ਤਰ੍ਹਾਂ ਗੁਰੂ ਸਾਹਿਬ, ਇਕ ਅਜਿਹਾ ਮਾਰਗ ਮਨੁੱਖ ਮਾਤਰ ਨੂੰ ਸੁਝਾ ਰਹੇ ਸਨ; ਜਿਸਦੇ ਹੁੰਦਿਆਂ ਕਿਸੇ ਤਰ੍ਹਾਂ ਦੀ ਪਾਖੰਡੀਆਂ ਦੀ ਲੋੜ ਨਾ ਰਹੇ। ਜਪੁਜੀ ਵਿਚ ਗੁਰੂ ਸਾਹਿਬ ਲਿਖਦੇ ਹਨ :—

"ਮੰਨੈ ਮਗ ਨ ਚਲੈ ਪੰਥ"

ਉਹ ਗਾਡੀ-ਰਾਹ ਸੀ ਸਰਬੱਤ ਦਾ ਭਲਾ ਮੰਗਣ ਦਾ, ਨਾਮ ਜਪਣ ਦਾ, ਵੰਡ ਛਕਣ ਦਾ, ਭਾਣਾ ਮੰਨਣ ਦਾ ਅਤੇ ਵੇਖਕੇ ਅਣਡਿੱਠ ਕਰਨ ਦਾ। ਇਸ ਦੇ ਮੰਨਣ ਵਾਲਿਆਂ ਨੇ ਭਰਾਤ੍ਰੀਅਤਾ ਦੀ ਲੜੀ ਵਿਚ ਆਪਣੇ ਆਪ ਪਰੋਏ ਜਾਣਾ ਸੀ ਅਤੇ ਫਿਰ ਇਸ ਗਲ ਦੀ ਉਕਾ ਲੋੜ ਨਹੀਂ ਸੀ ਰਹਿਣੀ ਕਿ ਲੜਣ ਵਾਲਾ ਵਰਗ ਅੱਡਰਾ ਹੋਵੇ, ਪੜ੍ਹਨ ਪੜ੍ਹਾਉਣ ਵਾਲੇ ਅੱਡਰਾ, ਹੱਥੀਂ ਕੰਮ ਕਰਨ ਵਾਲਾ ਅੱਡਰਾ ਅਤੇ ਸੇਵਾ ਕਰਨ ਵਾਲਾ ਅੱਡਰਾ। ਭਾਰਤ ਇਸ ਗਲੋਂ ਮਾਰ ਖਾ ਚੁਕਾ ਸੀ ਕਿਉਂਕਿ ਖਤਰੀਆਂ ਨੇ ਧਰਮ ਤੋਂ ਕੁਤਾਹੀ ਕੀਤੀ ਤਾਂ ਦੇਸ਼ ਗੁਲਾਮ ਹੋ ਗਿਆ। ਬ੍ਰਾਹਮਣਾਂ ਨੇ ਕੁਤਾਹੀ ਕੀਤੀ ਤਾਂ ਸਭਿਆਚਾਰਕ ਵਿਰਾਸਤ ਅਸਲੋਂ ਹਨੇਰੀ ਖੱਡ ਵਿਚ ਜਾ ਡਿੱਗੀ।

ਵੈਸ਼ਾਂ ਨੇ ਕਰਤੱਵ ਦੀ ਕੁਤਾਹੀ ਕੀਤੀ ਤਾਂ ਦੇਸ਼, ਸੋਨੇ ਦੀ ਚਿੜੀ ਵਾਂਗ ਗੁਟਕਣ ਦੀ ਥਾਂ ਕਾਂ ਵਾਂਗ ਕੁਰਲਾਣ ਲਗ ਪਿਆ। ਹੁਣ ਤੇ ਅਜਿਹੇ ਸਮਾਜ ਦੀ ਨੀਂਹ ਰਖੀ ਜਾ ਰਹੀ ਸੀ ਜਿਸ ਵਿਚ ਰਹਿਣ ਵਾਲਾ ਦੁਸ਼ਮਨ ਲਈ ਤਲਵਾਰ ਅਤੇ ਭਲਿਆਂ ਦਾ ਸੰਗੀ ਹੋ ਸਕੇ। ਸੰਤ-ਸਿਪਾਹੀਆਂ ਦੀ ਇਸ ਕੌਮ ਦਾ ਬਾਨੀ ਬਾਬਾ ਨਾਨਕ ਸੀ ਅਤੇ ਅਜਿਹੇ ਸੁਭਾ ਦੇ ਪਕੇ ਅਤੇ ਦਿਲੋਂ ਦਿਮਾਗੋਂ ਵਿਕਸਤ ਵਿਅਕਤੀ ਪੈਦਾ ਕਰਨ ਲਈ ਪਹਿਲੀ ਪਾਤਸ਼ਾਹੀ ਦਸ ਵਾਰ ਜਾਮਾ ਬਦਲ ਕੇ ਆਈ। ਇਸ ਗਲ ਦਾ ਸਬੂਤ ਪੰਚਮ ਪਾਤਸ਼ਾਹ ਦੇ ਦਰਬਾਰ ਵਿਚ ਬੋਲ ਰਹੇ ਭੱਟਾਂ ਦੇ ਬੋਲ ਹਨ। ਜਿਨ੍ਹਾਂ ਨੇ ਦ੍ਰਿੜ੍ਹਤਾ ਨਾਲ ਇਹ ਆਖਿਆ :—

"ਜੋਤਿ ਓਹਾ ਜਗਤਿ ਸਾਇ ਸਹਿ ਕਾਇਆ ਫੇਰ ਪਲਟੀਐ ॥"

ਭਾਈ ਗੁਰਦਾਸ ਜੀ ਇਸ ਬਾਰੇ ਪਹਿਲੀ ਵਾਰ ਵਿਚ ਆਖਦੇ ਹਨ :—

"ਲਹਣੇ ਪਾਈ ਨਾਨਕੋ ਦੇਣੀ ਅਮਰਦਾਸ ਘਰਿ ਆਈ ॥"

ਇਸ ਵਿਚ ਚਲ ਰਹੀ ਭਾਵਨਾ ਇਹ ਸੀ :—

"ਕਾਇਆ ਪਲਟਿ ਸਰੂਪ ਬਣਾਇਆ ॥"

ਛੇਵੇਂ ਪਾਤਸ਼ਾਹ ਜੀ ਦਾ ਜ਼ਿਕਰ ਕਰਦਿਆਂ ਉਨ੍ਹਾਂ ਅਸਲੋਂ ਸਪਸ਼ਟ ਕਰ ਦਿਤਾ ਹੈ :—

"ਅਰਜਨ ਕਾਇਆਂ ਪਲਟਿਕੈ ਮੂਰਤਿ ਹਰਿ ਗੋਬਿੰਦ ਸਵਾਰੀ ॥"

ਇਕੋ ਜੋਤਿ ਦੇ ਕਾਇਆਂ ਪਲਟਣ ਦੀ ਖੇਡ ਰਾਹੀਂ ਇਕ ਤੇ ਇਹ ਪ੍ਰਗਟ ਕਰ ਦਿਤਾ ਕਿ ਸਰੀਰ ਨਾਸ਼ਮਾਨ ਹੈ ਅਤੇ ਸਰੀਰਕ ਰੂਪ ਵਿਚ ਸੰਪੂਰਣਤਾ ਪਤਨ ਹੈ, ਸਗੋਂ ਸੰਪੂਰਣਤਾ ਤਾਂ ਅੰਦਰ ਦੀ ਹੈ। ਇਸ ਸੰਪੂਰਣਤਾ ਨੂੰ ਅਗੋਂ ਗੁਰੂ ਅੰਗਦ ਦੇ ਰੂਪ ਵਿਚ ਤੋਰ ਦੇਣ ਪਿਛੋਂ, ਗੁਰੂ ਨਾਨਕ ਦੇਵ ਸਰੀਰਕ ਰੂਪ ਵਿਚ ਗੁਰੂ ਅੰਗਦ ਜੀ ਅਗੇ ਝੁਕਕੇ ਮੱਥਾ ਟੇਕਦੇ ਰਹੇ ਅਤੇ ਇਹ ਮਰਯਾਦਾ ਹਰੇਕ ਵਾਰ ਗੱਦੀ ਦੇਣ ਲਗਿਆਂ ਪੂਰੀ ਕੀਤੀ ਜਾਂਦੀ ਰਹੀ। ਦੂਜੇ ਇਹ ਕਿ ਗੁਣ ਤੇ, ਕਿਸੇ ਦਾ ਜੱਦੀ ਅਧਿਕਾਰ ਨਹੀਂ ਸਗੋਂ ਇਹ ਤਾਂ ਉਸੇ ਦਾ ਹੁੰਦਾ ਹੈ ਜਿਸ ਦੇ ਅੰਦਰ ਪੈਦਾ ਹੋ ਗਿਆ। ਇਸ ਦੇ ਸਬੂਤ ਵਜੋਂ, ਪੁਤਰਾਂ ਦੀ ਥਾਂ ਸੇਵਕ ਨੂੰ ਗਦੀ ਦਾ ਬਖਸ਼ਿਆ ਜਾਣਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਦੇ ਪਰਚਾਰ ਵਿਚ ਅਮਲ ਨੂੰ ਖਾਸ ਥਾਂ ਪ੍ਰਾਪਤ ਸੀ। ਅਸੂਲ ਓਹੀ ਦਿਲਾਂ 'ਚ ਘਰ ਕਰਦੇ ਹਨ ਜਿਨ੍ਹਾਂ ਨੂੰ ਅਮਲੀ ਰੂਪ ਵਿਚ ਢਾਲਿਆ ਜਾਵੇ ਵਰਨਾ ਅਸੂਲ ਪੋਰਨਾਂ ਦੀ ਥਾਂ ਦਿਮਾਗੀ ਘੁਣ ਤਰਾਂ ਬਣਕੇ ਰਹਿ ਜਾਂਦੇ ਹਨ। ਜਿਸ ਦਾ ਨਤੀਜਾ ਹੌਲੀ ਹੌਲੀ ਖੁਦ ਅਮਲਾਂ ਦੀ ਅਣਹੋਂਦ ਤਕ ਅਪੜ ਜਾਂਦਾ ਹੈ। ਗੁਰੂ ਸਾਹਿਬ ਨੇ ਆਪਣੇ ਅਸੂਲਾਂ ਤੇ ਪਹਿਰਾ ਦੇਣ ਦੀ ਪਿਰਤ ਪਾਈ। ਝੁਕਣ ਨਾਲੋਂ ਟੁੱਟ ਜਾਣ ਨੂੰ ਪਹਿਲ ਦਿਤੀ। ਬਦੀ ਦਾ ਅਹਿਸਾਸ ਕਰਵਾਂਦੇ ਵਕਤ ਨਾ ਹੀ ਦਿਲ ਦੁਖਾਵਾਂ ਢੰਗ

ਅਖ਼ਤਿਆਰ ਕੀਤਾ ਅਤੇ ਨਾ ਹੀ ਆਪਣੀ ਰਾਹਿ ਦਸਣ ਵਿਚ ਕਸਰ ਛੱਡੀ । ਇਹ ਆਪਣੇ ਵਿਸ਼ਵਾਸ਼ ਵਿਚ ਦ੍ਰਿੜ੍ਹ ਅਤੇ ਕਰਮ ਵਿਚ ਨਿਰੰਤਰ ਸਨ । ਉਨ੍ਹਾਂ ਨੇ ਕਿਤੇ ਅਣਡਾਰ ਨਹੀਂ ਮੰਨੀ ਸਗੋਂ ਟੋਏ ਟਿੱਬਿਆਂ ਨੂੰ ਪੱਧਰਾ ਕਰਨ ਲੱਗੇ ਮੰਜ਼ਲ ਵਲ ਵਧਣ ਦੀ ਜਾਚ ਉਨ੍ਹਾਂ ਨੇ ਸਿਖਾਈ ਹੈ । Frederick Pincott) ਦੇ ਸ਼ਬਦ ਇਸ ਦੂਰ ਦਰਸ਼ੀ ਦੇਵਦੂਤ ਦੀ ਦ੍ਰਿੜ੍ਹਤਾ ਤੇ ਅਟੁੱਟ ਚਾਲ ਦੀ ਗਵਾਹੀ ਭਰਦੇ ਹਨ :—

"(Guru) Nanak was the first man for such a task; for he was thorough and consistent, prudent and yet enthusiastic, inoffensive yet urgent, and as gentle in manner as he was strong in faith."

ਗੁਰੂ ਨਾਨਕ ਦਾ ਜੀਵਨ ਸ਼ੁਭ ਅਮਲਾਂ ਬਣੇ ਹੋ ਵਿਚਾਂ ਦੇ ਅੱਖਰ ਪੁੰਡ ਰਿਹਾ ਪ੍ਰਤੀਤ ਹੁੰਦਾ ਹੈ ॥

## ਸਤਿਗੁਰ ਨਾਨਕ ਪ੍ਰਗਟਿਆ,
## ਮਿਟੀ ਧੁੰਧ ਜਗ ਚਾਨਣ ਹੋਇਆ ।



# ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਵਾਹਿਗੁਰੂ ਜੀ ਦਾ ਸਰੂਪ"

—ਸ: ਗੁਰਚਰਨ ਸਿੰਘ*

ਸ੍ਰੀ ਗੁਰੂ ਨਾਨਕ ਦੇਵ ਜੀ ਜਨਮ ਤੋਂ ਹੀ ਬ੍ਰਹਮ-ਗਿਆਨੀ ਸਨ, ਇਸ ਕਰਕੇ ਸ਼ੁਰੂ ਤੋਂ ਹੀ ਗੁਰੂ ਨਾਨਕ ਦੇਵ ਜੀ ਨੂੰ ਹਰ ਕਿਸਮ ਦਾ ਬ੍ਰਹਮ-ਗਿਆਨ ਸੀ। ਜੋ ਜੀਵ ਬ੍ਰਹਮ-ਗਿਆਨੀ ਹੁੰਦਾ ਹੈ, ਉਸ ਜੀਵ ਦੀ ਪਹਿਲੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਸ ਦਾ ਦਸਮ ਦੁਆਰ ਖੁਲ੍ਹਾ ਹੁੰਦਾ ਅਤੇ "ਗੁਰਮੁਖਿ ਰੋਮ ਰੋਮ ਹਰਿ ਧਿਆਵੈ" ਦਾ ਮਾਲਕ ਹੁੰਦਾ ਹੈ। ਉਸ ਦਾ ਗਿੱਟਾ ਸ਼ਬਦ ਵਾਹਿਗੁਰੂ ਜੀ ਨਾਲ ਹੋ ਜਾਂਦਾ ਹੈ। ਇਸ ਕਿਸਮ ਦੇ ਜੀਵ ਨੂੰ ਵਾਹਿਗੁਰੂ ਜੀ ਦੇ ਦਰਸ਼ਨ ਸਾਖਿਆਤ ਹੁੰਦੇ ਰਹਿੰਦੇ ਹਨ, ਕਿਉਂਕਿ ਇਹ ਜੀਵ ਆਪਣੀ ਦਰਸ਼ਨ ਦੀ ਭੁਖ ਨੂੰ ਹਰ ਵੇਲੇ ਆਪਣੇ ਅੰਦਰ ਦੀ ਪਿਆਰ ਦੀ ਭਿਖਾਰੀ ਨੂੰ ਹਰ ਵੇਲੇ ਅੰਤ ਤੇ ਰਖਦਾ ਹੈ। ਇਹ ਹੀ ਵਜ੍ਹਾ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਹਿਗੁਰੂ ਜੀ ਦੀ ਸ਼ਕਲ ਸੂਰਤ ਬਿਆਨ ਕੀਤੀ ਹੈ—

ਵਡਹੰਸ ਮਹਲਾ ੧ ॥ ਛੰਤ ॥ (ਪੰਨਾ ੫੬੭)

ਤੇਰੇ ਬੰਕੇ ਲੋਇਨ ਦੰਤ ਰੀਸਾਲਾ ॥
ਸੋਹਣੇ ਨਕ ਜਿਸ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
ਸਵੰਨ ਢਾਲਾ ਕ੍ਰਿਸਨ ਮਾਲਾ ॥
ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰ ਨਾ ਹੋਹੁ ਖੜੀਆ ।
ਸਿਖ ਸੁਣਹੁ ਮਹੇਲੀਹੋ ॥
ਹੰਸ ਹੰਸਾਂ ਬਗ ਬਗਾ ਲਹੈ ਮਨ ਕੀ ਜਾਲਾ ॥
ਬੰਕੇ ਲੋਇਣ ਦੰਤ ਰੀਸਾਲਾ ॥ ੭ ॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥
ਕਹੁ ਕਨਿ ਕੋਕਿਲਾ ਤਰਲ ਜੁਆਣੀ
ਤਰਲਾ ਜੁਆਣੀ ਆਪ ਭਾਣੀ
ਇਛ ਮਨ ਕੀ ਪੂਰੀਏ ॥
ਸਾਰੰਗ ਜੋਓ ਪਗ ਧਰੇ ਠਿਮ ਠਿਮ
ਆਪਿ ਆਪੁ ਸੰਧੂਰਏ ॥
ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥
ਬਿਨਵੰਤਿ ਨਾਨਕ ਦਾਸ ਹਰਿ ਕਾ
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੨॥ ੩॥

ਇਹ ਉਪਰ ਲਿਖਿਆ ਸ਼ਬਦ ਬਹੁਤ ਆਸਾਨ ਹੈ। ਇਸ ਕਰਕੇ ਅਰਥ ਲਿਖਣ ਦੀ ਜ਼ਰੂਰਤ ਨਹੀਂ ਹੈ, ਪਰ ਫੇਰ ਭੀ ਕੁਝ ਲਫ਼ਜ਼ਾਂ ਦੇ ਅਰਥ ਲਿਖ ਦੇਂਦਾ ਹਾਂ।

---

* 297 ਲਕਸ਼ਮੀ ਵਲਾਸ ਰੋਡ—ਮੈਸੂਰ

(ੳ) ਤੇਰੇ ਨੈਣ ਬਾਂਕੇ ਅਤੇ ਦੰਦ ਸੋਹਣੇ ਹਨ।

(ਅ) ਰੀਸਾਲਾ=ਰਸ ਦਾ ਘਰ।

(ੲ) ਸੋਨੇ ਦੀ ਦੇਹ, ਸੋਨੇ ਦੀ ਢਲੀ ਹੋਈ। ਇਸ ਦਾ ਅਰਥ ਹੈ ਕਿ ਸੋਨੇ ਦੀ ਤਰ੍ਹਾਂ ਦੇਹ ਚਮਕਦੀ ਹੈ।

(ਸ) ਕ੍ਰਿਸ਼ਨ ਮਾਲਾ—ਕ੍ਰਿਸ਼ਨ ਜੀ ਦੀ ਮਾਲਾ ਦੀ ਤਰ੍ਹਾਂ ਦੀ ਮਾਲਾ ਵਾਹਿਗੁਰੂ ਜੀ ਦੇ ਗਲ ਵਿਚ ਹੈ। ਕ੍ਰਿਸ਼ਨ ਜੀ ਦੀ ਮਾਲਾ ਮੋਢਿਆਂ ਤੋਂ ਲੈ ਕੇ ਪੈਰਾਂ ਦੇ ਗਿਟਿਆਂ ਤਕ ਲੰਮੀ ਹੁੰਦੀ ਸੀ।

(ਹ) ਮਧਰਾੜੀ ਬਾਣੀ=ਤੇਰੀ ਬੋਲੀ ਮਿੱਠੀ ਹੈ, ਜਿਵੇਂ ਕੋਇਲਾਂ ਕੂਕਦੀਆਂ ਹਨ।

(ਕ) ਤਰਲ ਜੁਆਣੀ=ਵਾਹਿਗੁਰੂ ਜੀ ਦਾ ਜਿਸਮ ਪੂਰੀ ਭਰ ਜਵਾਨੀ ਵਿਚ ਹੈ।

(ਖ) ਸੰਧੂਰੀਏ=ਮਸਤ।

ਸੁਖਮਨੀ ਸਾਹਿਬ ਜੀ ਦੀ ਅੱਠਵੀਂ ਅਸਟਪਦੀ ਛਕੇ, ਸ਼ਲੋਕ ਦੇ ਪੜਨ ਨਾਲ ਪਤਾ ਲਗਦਾ ਹੈ ਕਿ ਜੀਵ ਵਾਹਿਗੁਰੂਜੀ ਦੀ ਕਿਰਪਾ ਨਾਲ ਬ੍ਰਹਮ ਗਿਆਨੀ ਬਣ ਜਾਂਦਾ ਹੈ ਤੇ ਫੇਰ ਉਹ ਜੀਵ ਵਾਹਿਗੁਰੂ ਰੂਪ ਹੀ ਹੋ ਜਾਂਦਾ ਹੈ ਅਤੇ ਉਸ ਦੀਆਂ ਸ਼ਕਤੀਆਂ ਵੀ ਵਾਹਿਗੁਰੂ ਜੀ ਦੇ ਬਰਾਬਰ ਹੋ ਜਾਂਦੀਆਂ ਹਨ। ਵਾਹਿਗੁਰੂ ਜੀ ਬ੍ਰਹਮ ਗਿਆਨੀ ਉਤੇ ਹਰ ਤਰ੍ਹਾਂ ਦੀਆਂ ਮਿਹਰਾਂ ਕਰਦੇ ਹਨ ਅਤੇ ਮੇਹਰ ਭਰਿਆ ਹੱਥ ਹਰ ਵਕਤ ਰਖਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭੀ ਜਨਮ ਤੋਂ ਹੀ ਬ੍ਰਹਮ ਗਿਆਨੀ ਸਨ, ਉਹਨਾਂ ਦੀਆਂ ਬਾਲਪਨ ਦੀਆਂ ਸਾਖੀਆਂ ਤੋਂ ਪਤਾ ਲਗਦਾ ਹੈ ਤੇ ਉਹਨਾਂ ਦੇ ਬਾਲਪਨਾ ਦੇ ਕਾਰਨਾਮੇ ਸਾਬਤ ਕਰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਨਮ ਤੋਂ ਹੀ ਬ੍ਰਹਮ ਗਿਆਨੀ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ "ਜਾਪ ਸਾਹਿਬ" ਰਚਿਆ ਸੀ ਅਤੇ ਜਾਪ ਸਾਹਿਬ ਦੇ ਪਹਿਲੇ ਸ਼ਬਦ ਵਿਚ ਵਾਹਿਗੁਰੂ ਜੀ ਦੇ ਸ਼ਕਲ ਸੂਰਤ ਵਲੋਂ ਵੀ ਇਸ ਤਰ੍ਹਾਂ ਲਿਖਿਆ ਹੈ—

ਜਾਪ ਸਾਹਿਬ ਦਾ ਪਹਿਲਾ ਸ਼ਬਦ—

(ੳ) ਚਕ੍ਰ ਚਿਹਨ ਅਰ ਬਰਨ ਜਾਤਿ ਅਰਿ ਪਾਤਿ ਨਹਿਨਜਹਿ ॥

'ਨਹਿਨ ਜਿਹ' ਦਾ ਅਰਥ ਹੈ, "ਨਹੀਂ ਹੈ"।

ਅਰਥ—ਵਾਹਿਗੁਰੂ ਜੀ ਦਾ ਕੋਈ ਚਿਹਨ (Sign of idientification) ਕੋਈ ਨਹੀਂ ਹੈ ਨਾ ਉਹ ਹਿੰਦੂ ਹਨ ਅਤੇ ਨਾ ਹੀ ਉਹ ਮੁਸਲਮਾਨ ਹਨ ਅਤੇ ਨਾ ਹੀ ਕੋਈ ਵਡੀ ਜਾਤ ਜਾਂ ਛੋਟੀ ਜਾਤ ਦੇ ਹਨ।

(ਅ) ਰੂਪ ਰੰਗ ਅਰ ਰੇਖ ਭੇਖ ਕੋਈ ਕਹਿ ਨਾ ਸਕਤ ਕੋਹਿ।

ਕਹਿ ਨਾ ਸਕਤ ਕਹਿ ਦਾ ਅਰਥ ਹੈ, ਕੋਈ ਬਿਆਨ ਨਹੀਂ ਕਰ ਸਕਦਾ ਹੈ। ਇਸ ਤੁਕ ਦਾ ਅਰਥ ਹੈ ਕਿ ਵਾਹਿਗੁਰੂ ਜੀ ਦਾ ਰੂਪ ਰੰਗ ਰੇਖ ਭੇਖ ਸਭ ਕੁਝ ਹੈ ਪਰ ਕੋਈ ਕਹਿ ਨਹੀਂ ਸਕਦਾ।

ਜੇਕਰ ਦਸਮ ਪਾਤਸ਼ਾਹ ਜੀ ਦੀ ਮਰਜ਼ੀ ਹੁੰਦੀ ਕਿ ਵਾਹਿਗੁਰੂ ਜੀ ਦਾ ਰੂਪ ਰੰਗ ਵਗੈਰਾ ਨਹੀਂ ਹੈ ਤੇ ਪਹਿਲੀ ਤੁਕ ਦੀ ਤਰ੍ਹਾਂ ਏਥੇ ਵੀ ਨਹਿਨ ਜਿਹ ਦਾ ਹੀ ਲਫ਼ਜ਼ ਵਰਤ ਕੇ, ਪਰ ਦਸਮ ਪਾਤਸ਼ਾਹ ਜੀ ਨੇ 'ਕਹਿ ਨਾ ਸਕਤ ਕਹਿ' ਦਾ ਲਫਜ਼ ਵਰਤਿਆ ਹੈ।

ਕਹਿ ਨਾ ਸਕਤ ਕਹਿ ਦਾ ਅਰਥ ਹੈ ਕਿ ਬਿਆਨ ਨਹੀਂ ਹੋ ਸਕਦਾ ਕਿਉਂਕਿ ਬਿਆਨ ਕਰਨ ਵਾਸਤੇ ਢੁਕਦੇ ਲਫਜ਼ ਨਹੀਂ ਮਿਲਦੇ। ਅਗੇ ਚਲ ਕੇ ਇਸ ਦਾ ਕਾਰਨ ਵੀ ਆਪ ਹੀ ਦਸਦੇ ਹਨ।

(ੳ) ਅਚਲ ਮੂਰਤ।

(ਅ) ਅਨੁਭਵ ਪ੍ਰਕਾਸ਼।

(ੲ) ਅਮਿਤੋਜ ਕਹਿਜੇ।

**(ੳ) ਅਚਲ ਮੂਰਤ** ਦਾ ਅਰਥ ਹੈ—ਆਦਿ ਮੂਰਤ=ਅਟਲ ਮੂਰਤ=ਉਹ ਹੀ ਮੂਰਤ ਜੋ ਦੁਨੀਆਂ ਬਨਣ ਸਮੇਂ ਤੋਂ

ਚਲੀ ਆਂਵਦੀ ਹੈ। ਭਾਵ ਵਾਹਿਗੁਰੂ ਜੀ ਦੀ ਮੂਰਤ ਪੁਰਾਣੀ ਹੀ ਮੂਰਤ ਹੈ, ਜੋ ਸ਼ੁਰੂ ਤੋਂ ਬਣੀ ਆ ਰਹੀ ਹੈ, ਇਸ ਵਿਚ ਕੋਈ ਵੀ ਤਬਦੀਲੀ ਨਹੀਂ ਹੈ।

ਫੇਰ ਜਾਪ ਸਾਹਿਬ ਵਿਚ ਨੰਬਰ ॥ ੭੮ ॥ ਦੇ ਬਾਅਦ ਵੀ ਲਿਖਿਆ ਹੈ—' ਰੁਆਲ ਛੰਦ ॥ ਤਵ ਪ੍ਰਸਾਦਿ ॥

**ਆਦ ਰੂਪ ਅਨਾਦ ਮੂਰਤ**

ਏਸੇ ਤਰ੍ਹਾਂ ਕਰਕੇ ਕਈ ਪ੍ਰਮਾਣ ਹਨ।

(ਅ) ਅਨਭਵ ਪ੍ਰਕਾਸ਼—(ਅਰਥ)=ਪ੍ਰਕਾਸ਼ (ਤੇਜ) ਇਤਨਾ ਜ਼ਿਆਦਾ ਹੈ ਕਿ ਕੋਈ ਬਰਦਾਸ਼ਤ ਨਹੀਂ ਕਰ ਸਕਦਾ। ਇਸ ਕਰਕੇ ਵਾਹਿਗੁਰੂ ਜੀ ਦੀ ਮੂਰਤ ਨੂੰ ਹਰ ਆਦਮੀ ਵੇਖ ਨਹੀਂ ਸਕਦਾ।

(ੲ) ਅਮਿਤੋਜ ਕਹਿਜੇ=(ਅਰਥ)=ਕਥਨ ਤੋਂ ਬਾਹਿਰ, ਪਰਕਾਸ਼ ਕਥਨ ਰਹਿਤ ਹੈ। ਇਸ ਸਾਰੇ ਦਾ ਅਰਥ ਹੈ ਵਾਹਿਗੁਰੂ ਜੀ ਦੀ ਮੂਰਤ ਤਾਂ ਉਹੋ ਹੀ ਪੁਰਾਣੀ ਹੈ ਪਰ ਪ੍ਰਕਾਸ਼ ਜ਼ਿਆਦਾ ਹੋਣ ਕਰਕੇ ਹਰ ਆਦਮੀ ਨੂੰ ਵੇਖਣਾ ਨਹੀਂ ਹੁੰਦਾ ਅਤੇ ਕਿਹਾ ਵੀ ਨਹੀਂ ਜਾ ਸਕਦਾ ਕਿਉਂਕਿ ਬਿਆਨ ਕਰਨ ਲਈ ਢੁਕਵੇਂ ਲਫ਼ਜ਼ ਨਹੀਂ ਮਿਲਦੇ।

ਮੇਰੇ ਖਿਆਲ ਅੰਦਰ ਦਸਮ ਪਾਤਸ਼ਾਹ ਜੀ ਨੇ ਪਹਿਲੇ ਸਲੋਕ ਦੀ ਤੀਸਰੀ ਸਤਰ ਵਿਚ ਫੈਸਲਾ ਕਰ ਦਿਤਾ ਸੀ ਕਿ ਵਾਹਿਗੁਰੂ ਜੀ ਜੀ ਦੀ ਪੁਰਾਣੀ ਮੂਰਤ ਹੈ, ਜੋ ਅਟਲ ਹੈ, ਤੇ ਆਦਿ ਤੋਂ ਚਲੀ ਆਵਦੀ ਹੈ। ਦਸਮ ਪਾਤਸ਼ਾਹ ਜੀ ਦਾ ਇਸ਼ਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਲ ਸੀ ਜੋ ਬਾਣੀ ਵਡਹੰਸ ਰਾਗ ਵਿਚ ਪਹਿਲਾ ਲਿਖੀ ਜਾ ਚੁਕੀ ਹੈ।

ਬਾਈਬਲ ਵਿਚ ਭੀ, ਜਿਸ ਸਿਰਲੇਖ ਨੂੰ Genesis ਜਾਂ ਉਰਦੂ ਵਿਚ ਜਿਸ ਨੂੰ ਪੈਦਾਇਸ਼ ਕਿਹਾ ਹੈ। ਇਹ ਬਾਈਬਲ ਦੇ ਪਹਿਲੇ ਸਫੇ ਤੇ ਹੀ ਹੈ ਅਤੇ ਸਲੋਕ ਨੰਬਰ ਸਤਾਈ ਹੈ। ਲਿਖਿਆ ਹੈ—

"ਖੁਦਾਨੇ ਇਨਸਾਨ ਕੋ ਆਪਨੀ ਸੂਰਤ ਪਰ ਪੈਦਾ ਕੀਆ ॥ ਖੁਦਾ ਕੀ ਸੂਰਤ ਉਸਕੋ ਪੈਦਾ ਕੀਆ (And god created man in his own image in the image of god created he him)

ਏਸੇ ਤਰ੍ਹਾਂ ਮਾਦਵਾ ਫਿਲਾਸਫੀ ਵਿਚ ਹੈ ਕਿ ਪ੍ਰਮੇਸ਼ਵਰ ਨੇ ਮਨੁਖ ਨੂੰ ਆਪਣੀ ਸ਼ਕਲ ਤੇ ਬਣਾਇਆ।

ਇਹ ਸਾਰਾ ਕੁਝ ਲਿਖਣ ਦਾ ਮੇਰਾ ਭਾਵ ਹੈ ਕਿ ਵਾਹਿਗੁਰੂ ਜੀ ਦੀ ਸ਼ਕਲ ਸੂਰਤ ਆਦਮੀ ਦੀ ਤਰ੍ਹਾਂ ਹੈ ਅਤੇ ਵਾਹਿਗੁਰੂ ਜੀ ਨੂੰ ਪ੍ਰਸੰਨ ਕਰਕੇ ਉਹਨਾਂ ਦੇ ਦਰਸ਼ਨ ਕਰ ਸਕਦਾ ਹੈ।

ਜਿਸ ਵਕਤ ਅੰਮ੍ਰਿਤਸਰ ਦਾ ਸਰੋਵਰ ਸ੍ਰੀ ਗੁਰੂ ਅਰਜਨ ਦੇਵ ਜੀ ਬਣਵਾ ਰਹੇ ਸਨ, ਤਾਂ ਚਾਰ ਜਥੇਦਾਰ ਸਰੋਵਰ ਦੇ ਚੌਹਾਂ ਕੋਨਿਆਂ ਦੇ ਇੰਚਾਰਜ ਸਨ, ਜੋ ਸਿੱਖਾਂ ਕੋਲੋਂ ਸੇਵਾ ਕਰਵਾ ਰਹੇ ਸਨ, ਇਕ ਦਿਨ ਇਹਨਾਂ ਜਥੇਦਾਰਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਸਰੋਵਰ ਦੇ ਦਰਮਿਆਨ ਵਿਚ ਕੋਈ ਆਦਮੀ ਇਕੱਲਾ ਹੀ ਆ ਕੇ ਸੇਵਾ ਕਰਦਾ ਹੈ, ਆਪ ਹੀ ਮਿੱਟੀ ਪੁਟਦਾ ਹੈ, ਆਪ ਹੀ ਟੋਕਰੀ ਭਰਦਾ ਹੈ ਅਤੇ ਆਪ ਹੀ ਚੁਕ ਕੇ ਮਿੱਟੀ ਬਾਹਰ ਸੁਟਣ ਦੀ ਸੇਵਾ ਕਰਦਾ ਹੈ। ਜਥੇਦਾਰਾਂ ਨੇ ਕਿਹਾ ਕਿ ਅਸੀਂ ਬਹੁਤ ਹੀ ਕੋਸ਼ਿਸ਼ ਕੀਤੀ ਹੈ ਕਿ ਪਤਾ ਲਗੇ ਕਿ ਇਹ ਗੁਰਮੁਖ ਕਿਥੋਂ ਆਂਵਦਾ ਹੈ ਅਤੇ ਕਿਥੇ ਜਾਂਦਾ ਹੈ ਪਰ ਕੁਝ ਸਮਝ ਨਹੀਂ ਆਵਦੀ।" ਤਾਂ ਗੁਰੂ ਜੀ ਨੇ ਫੁਰਮਾਇਆ ਕਿ ਚੰਗਾ, ਅਸੀਂ ਖੁਦ ਆ ਕੇ ਦੇਖਾਂਗੇ ਤੇ ਅਗਲੇ ਦਿਨ ਗੁਰੂ ਜੀ ਖੁਦ ਅਤੇ ਅਤੇ ਆਪ ਨੇ ਸਭ ਕੁਝ ਵੇਖਿਆ ਤਾਂ ਫੁਰਮਾਇਆ ਕਿ ਵਾਹਿਗੁਰੂ ਜੀ ਆਪ ਆ ਕੇ ਸੇਵਾ ਕਰ ਰਹੇ ਹਨ ਅਤੇ ਹੇਠ ਲਿਖਿਆ ਸ਼ਬਦ ਉਸ ਵਕਤ ਗੁਰੂ ਜੀ ਨੇ ਉਚਾਰਿਆ ਅਤੇ ਬੜੇ ਪਿਆਰ ਵਿਚ ਪੜ੍ਹਿਆ—

ਸੂਹੀ ਮਹਲਾ ੫ ॥ (੭੮੩) ਪੰਨਾ

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥

ਇਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕਿਰਪਾ ਅਤੇ ਮੇਹਰਾਂ ਭਰੀ ਦ੍ਰਿਸ਼ਟੀ ਨਾਲ ਸਭ ਸੰਗਤਾਂ ਨੇ ਰੱਜ ਰੱਜ ਕੇ ਵਾਹਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਨਿਹਾਲ ਹੋਏ।

ਅਜ ਕਲ ਇਸ ਜਗ੍ਹਾ ਦਾ ਨਾਮ ਹਰਿ ਕੀ ਪਉੜੀ ਆਖਿਆ ਜਾਂਦਾ ਹੈ। ਮੈਂ ਇਹ ਆਮ ਵੇਖਿਆ ਹੈ ਕਿ ਸਾਡੇ ਪ੍ਰਚਾਰਕ ਜਾਪ ਸਾਹਿਬ ਦੀ ਪਹਿਲੀ ਪਉੜੀ ਦੇ ਅਰਥ ਕਰਨ ਲਗਿਆਂ ਕਦੇ ਵੀ ਅਚਲ ਮੂਰਤ ਦੇ ਅਰਥ ਨਹੀਂ ਕਰਦੇ, ਛੱਡ ਜਾਂਦੇ ਹਨ। ਮੈਨੂੰ ਇਸ ਗੱਲ ਦੀ ਅਜੇ ਤਕ ਸਮਝ ਨਹੀਂ ਆਈ ਕਿ ਏਸ ਤਰ੍ਹਾਂ ਕਿਉਂ ਹੁੰਦਾ ਹੈ ?

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਬਾਰ੍ਹਵੀਂ (੧੨) ਅਸਟਪਦੀ ਦੇ ਅੱਠਵੇਂ ਸ਼ਬਦ ਵਿਚ ਭੀ ਵਾਹਿਗੁਰੂ ਜੀ ਦੇ ਰੂਪ ਦਾ ਜ਼ਿਕਰ ਕੀਤਾ ਹੈ—

ਸਤਿ ਸਤਿ ਸਤਿ ਪ੍ਰਭੁ ਸੁਆਮੀ ॥ ਗੁਰ ਪਰਸਾਦਿ ਕਿਨੈ ਵਖਿਆਨੀ ॥
ਸਚੁ ਸਚੁ ਸਚੁ ਸਭੁ ਕੀਨਾ ॥ ਕੋਟਿ ਮਧੇ ਕਿਨੈ ਬਿਰਲੈ ਚੀਨਾ ॥
ਭਲਾ ਭਲਾ ਤੇਰਾ ਰੂਪ ॥ ਅਤਿ ਸੁੰਦਰ ਅਪਾਰ ਅਨੂਪ ॥
ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥ ਘਟਿ ਘਟਿ ਸੁਨੀ ਸ੍ਰਵਨ ਬਖਾਣੀ ॥
ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ਨਾਮ ਜਪੈ ਨਾਨਕ ਮਨਿ ਪ੍ਰੀਤ ॥੮॥ ੧੨ ॥

ਸ੍ਰੀ ਗੁਰੂ ਰਾਮਦਾਸ ਜੀ ਨੇ ਤਾਂ ਏਥੋਂ ਤਕ ਫੁਰਮਾਇਆ ਹੈ ਜੋ ਜੀਵ ਇਸ ਜਗ ਵਿਚ ਆ ਕੇ ਵਾਹਿਗੁਰੂ ਜੀ ਦੇ ਦਰਸ਼ਨ ਨਹੀਂ ਕਰਦੇ, ਉਹ ਕੁਤੇ ਹਨ, ਉਹ ਸੂਰ ਹਨ, ਉਹ ਖੋਤੇ ਹਨ, ਭਾਗਹੀਣ ਹਨ, ਜਮ ਦੀ ਮਾਰ ਖਾਣਗੇ।

ਗੂਜਰੀ ਮਹਲਾ ੪ ॥ ਪੰਨਾ ੪੯੨

ਜਿਨ ਦਰਸਨ ਸਤਿਗੁਰ ਸਤਿਪੁਰਖ ਨ ਪਾਇਆ ਤੇ ਭਾਗਹੀਣ ਜਮ ਮਾਰੇ ॥
ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਹਤਿਆਰੇ ॥੩॥
ਦੀਨ ਦਿਆਲ ਹੋਹੁ ਜਨ ਊਪਰ ਕਰ ਕਿਰਪਾ ਲੇਹੁ ਉਬਾਰੇ।
ਨਾਨਕ ਜਨ ਹਰ ਕੀ ਸਰਣਾਈ ਹਰ ਭਾਵੈ ਹਰਿ ਨਿਸਤਾਰੇ ॥੪॥੩॥

ਇਤਿਹਾਸ ਦਸਦਾ ਹੈ ਕਿ ਨਾਮ ਦੇਵ, ਰਵਿਦਾਸ, ਕਬੀਰ ਜੀ ਨੂੰ ਬੜੀ ਵਾਰੀ ਵਾਹਿਗੁਰੂ ਜੀ ਦੇ ਦਰਸ਼ਨ ਹੋਏ ਹਨ। ਸੈਨ ਨਾਈ ਦੀ ਥਾਂ ਤਾਂ ਵਾਹਿਗੁਰੂ ਜੀ ਨੇ ਖੁਦ ਜਾ ਕੇ ਰਾਜੇ ਦੀਆਂ ਮੁਠੀਆਂ ਭਰੀਆ ਸਨ। ਵਾਹਿਗੁਰੂ ਜੀ ਨੇ ਜਦ ਕਿਸੇ ਦਾ ਪ੍ਰੇਮ ਵੇਖ ਕੇ ਦਰਸ਼ਨ ਦੇਣੇ ਹੁੰਦੇ ਹਨ ਤਾਂ ਆਪਣਾ ਤੇਜ ਘਟ ਕਰ ਲੈਂਦੇ ਹਨ, ਉਤਨਾ ਪ੍ਰਕਾਸ਼ ਰਖਦੇ ਹਨ, ਜਿਸ ਨੂੰ ਦੇਖਣ ਵਾਲਾ ਜੀਵ ਬਰਦਾਸ਼ਤ ਕਰ ਸਕੇ। ਇਹ ਮੇਰਾ ਖੁਦ ਦਾ ਤਜਰਬਾ ਭੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਬਹੁਤ ਪ੍ਰਮਾਣ ਮਿਲਦੇ ਹਨ ਕਿ ਹਰ ਜੀਵ ਵਾਸਤੇ ਜ਼ਰੂਰੀ ਹੈ ਕਿ ਵਾਹਿਗੁਰੂ ਜੀ ਦੇ ਦਰਸ਼ਨ ਕੀਤੇ ਜਾਣ ਅਤੇ ਇਕ ਵੀ ਏਹੋ ਜਿਹਾ ਪ੍ਰਮਾਣ ਨਹੀਂ ਕਿ ਵਾਹਿਗੁਰੂ ਜੀ ਦੀ ਸ਼ਕਲ ਸੂਰਤ ਨਹੀਂ ਹੈ ਤੇ ਉਸ ਦੇ ਦਰਸ਼ਨ ਨਹੀਂ ਹੋ ਸਕਦੇ। ਔਰੰਗਜ਼ੇਬ ਦੇ ਸਮੇਂ ਦੀ ਗੱਲ ਹੈ ਕਿ ਔਰੰਗਜ਼ੇਬ ਨੇ ਕਈ ਆਦਮੀ ਸ੍ਰੀ ਅਨੰਦਪੁਰ ਸਾਹਿਬ ਘਲੇ ਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਪੋਟਾਂ ਘਲਣ ਕਿ ਗੁਰੂ ਜੀ ਮੁਗਲ ਰਾਜ ਦੇ ਖਿਲਾਫ ਕੀ ਕੁਝ ਕਰਦੇ ਹਨ। ਪਰ ਜੋ ਵੀ ਜਾਂਦਾ ਸੀ ਜਾ ਕੇ ਮੁਰੀਦ ਬਣ ਜਾਂਦਾ ਸੀ। ਫੇਰ ਔਰੰਗਜ਼ੇਬ ਨੇ ਆਪਣੇ ਵਡੇ ਅਫਸਰ ਟੋਡਾ ਜਲਾਲੀ ਨੂੰ ਘਲਿਆ ਕਿ ਜਾ ਕੇ ਖੁਦ ਦੇਖ ਭਾਲ ਕਰਕੇ ਰਪੋਰਟ ਦੇਵੇ, ਪਰ ਇਸ ਨੇ ਵੀ ਉਥੇ ਜਾ ਕੇ ਕੋਈ ਰਪੋਰਟ ਨਾ ਘਲੀ ਤਾ ਅਖੀਰ ਔਰੰਗਜ਼ੇਬ ਨੇ ਆਪਣੇ ਪੁਤਰ ਨੂੰ ਘਲਿਆ ਕਿ ਜਾ ਕੇ ਟੋਡੇ ਨੂੰ ਪੁਛ ਕਰੇ ਕਿ ਉਹ ਜਾ ਕੇ ਕੀ ਕਰ ਰਿਹਾ ਹੈ। ਪੁਛਣ ਤੇ ਜਲਾਲੀ ਨੇ ਕਿਹਾ ਕਿ ਭਾਵੇਂ ਮੈਨੂੰ ਏਥੇ ਆ ਕੇ ਛੇ ਮਹੀਨੇ ਹੋ ਗਏ ਹਨ ਅਤੇ ਮੈਂ ਕਈ ਵਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਗਿਆ ਹਾਂ ਅਤੇ ਬਾਹਰ ਵੀ ਮਿਲਿਆ ਹਾਂ ਪਰ ਗੁਰੂ ਜੀ ਦਾ ਜਲਾਲ ਏਡਾ ਜਿਆਦਾ ਹੁੰਦਾ ਹੈ ਕਿ ਮੈਂ ਅਜੇ ਤਕ ਉਹਨਾਂ ਦੇ ਚੇਹਰੇ ਨੂੰ ਨਹੀਂ ਦੇਖ ਸਕਿਆ। ਮੈਂ ਸਿਰਫ ਪੈਰਾਂ ਦੀ ਹੀ ਪਛਾਣ ਕਰ ਸਕਦਾ ਹਾਂ ਉਹਨਾਂ ਦਾ ਤੇਜ ਜ਼ਿਆਦਾ ਹੋਣ ਕਰਕੇ ਦੇਖਣ ਨਹੀਂ ਹੁੰਦਾ। ਗੁਰੂ ਜੀ ਕੋਈ ਐਸੀ ਕਲਾ ਵਰਤਾਂਦੇ ਸਨ ਕਿ ਔਰੰਗਜ਼ੇਬ ਦੇ ਆਦਮੀ ਗੁਰੂ ਜੀ ਨੂੰ ਦੇਖ ਹੀ ਨਹੀਂ ਸਕਦੇ ਅਤੇ ਬਾਕੀ ਦੀ ਸਾਰੀ ਦੁਨੀਆਂ ਗੁਰੂ ਜੀ ਦੇ ਰਜ ਰਜ ਕੇ ਦਰਸ਼ਨ ਕਰਦੀ ਸੀ।

ਏਸੇ ਤਰ੍ਹਾਂ ਵਾਹਿਗੁਰੂ ਜੀ ਦੀ ਗੱਲ ਹੈ ਜੋ ਤੇਜ ਜ਼ਿਆਦਾ ਹੋਣ ਕਰਕੇ ਦੇਖਣਾ ਮੁਸ਼ਕਲ ਹੈ। ਪਰ ਜਿਸ ਗੁਰਮੁਖ ਨੂੰ ਦਰਸ਼ਨ ਦੇਣੇ ਹੁੰਦੇ ਹਨ ਤੇਜ ਘਟ ਕਰ ਲੈਂਦੇ ਹਨ। ਏਥੋਂ ਤਕ ਕਿ ਤੇਜ ਬਿਲਕੁਲ ਨਹੀਂ ਰਹਿੰਦਾ। ਇਹ ਮੇਰਾ ਆਪਣਾ ਤਜਰਬਾ

ਹੈ। ਏਥੇ ਇਕ ਕਵਿਤਾ ਵੀ ਲਿਖ ਰਿਹਾ। ਇਸ ਦੇ ਪੜ੍ਹਨ ਨਾਲ ਮੇਰੇ ਉਪਰ ਲਿਖੇ ਲੇਖ ਨੂੰ ਸਮਝਣਾ ਬੜਾ ਆਸਾਨ ਹੋ ਜਾਵੇਗਾ। ਜੋ ਜੀਵ ਵਾਹਿਗੁਰੂ ਜੀ ਨਾਲ ਪਿਆਰ ਕਰਦੇ ਹਨ, ਵਾਹਿਗੁਰੂ ਜੀ ਵੀ ਉਹਨਾਂ ਨਾਲ ਕਿਸ ਤਰ੍ਹਾਂ ਕਰਦੇ ਹਨ।

"ਅਚਲ ਮੂਰਤ"

੧. ਅਚਲ ਮੂਰਤ ਵਾਲੇ ਬਾਂਕੇ ਪ੍ਰੀਤਮ, ਤੁਝ ਬਿਨ ਸ਼ਾਂਤ ਨਾ ਆਵੇ ਜੀਓ।
੨. ਅਚਲ ਮੂਰਤ ਤੇਰੀ ਸਭ ਕੋਈ ਜਾਣੈ, ਕਿਉਂ ਆਪਣਾ ਆਪ ਛਪਾਵੇਂ ਜੀਓ।
੩. ਅਚਲ ਮੂਰਤ ਅਨਭਓ ਪ੍ਰਕਾਸ਼ ਤੇਰਾ, ਇਹ ਦਸ ਕੇ ਪਿਆ ਤਰਸਾਵੇਂ ਜੀਓ।
੪. ਤੈਨੂੰ ਅੰਦਰ ਬਾਹਰ ਓਹੋ ਵੇਖੇ, ਜਿਹਨੂੰ ਆਪਣਾ ਨਾਮ ਜਪਾਵੇ ਜੀਓ।
੫. ਅਰਦਾਸ ਕਰ ਪ੍ਰਕਾਸ਼ ਘਟ ਕਰਾਣਾ, ਇਹ ਜਣ ਤੇਰਾ ਜਾਣੇ ਜੀਓ।
੬. ਹੌੜੇ ਕਰਦੇ ਜਨ ਆਪਣੇ ਨੂੰ, ਆਪ ਆ ਕੇ ਨਾਲ ਲਗਾਵੇਂ ਜੀਓ।
੭. ਜਦ ਨਦੀਆਂ ਨੀਰ ਬਹੇ ਨੈਨਣ ਤੇ, ਤੂੰ ਬੀ ਨੀਰ ਬਿਹਾਵੇਂ ਜੀਓ।
੮. ਆਪਣਾ ਹਾਲ ਆਪ ਹੀ ਦਸੇ, ਕੁਝ ਜਨ ਤੇ ਨਾ ਛੁਪਾਵੇਂ ਜੀਓ।
੯. ਕਈ ਵਾਰ ਤੇਰੀ ਮੂਰਤ ਵੇਖੀ, ਫਿਰ ਭੀ ਉਹੀ ਦਿਖਾਵੇਂ ਜੀਓ।
੧੦. ਪਰਚਾਰਕ ਤੇਰੇ ਰੂਪ ਨਹੀਂ ਕਹਿੰਦੇ, ਇਹ ਕੀ ਬਾਤ ਬਣਾਵੇ ਜੀਓ।
੧੧. ਰਮਜਾਂ ਤੇਰੀਆਂ ਸਮਝਣ ਵਾਲੇ, ਨਿਤ ਸੁਣਦੇ ਤੇਰੇ ਗਾਣੇ ਜੀਓ।
੧੨. ਅਮਤੋਜ ਪ੍ਰਕਾਸ਼ ਸਭ ਨਸ ਭਜ ਜਾਵੇ, ਜਦ ਜਨ ਤੇਰਾ ਦਰਸਾਵੇ ਜੀਓ।
੧੩. ਭਜ ਭਜ ਆਵੇਂ ਗਲੇ ਲਗਾਵੇਂ, ਲੁਕਨਮੀਟ ਖਡਾਵੇ ਜੀਓ।
੧੪ ਤੈਂਡੀ ਬੰਦਸ਼ ਕੋਈ ਨਾ ਡਿੱਠਾ, ਤੂੰ ਸਭਨਾ ਮਨ ਭਾਵੇਂ ਜੀਓ।
੧੫ ਘੋਲ ਘੁਮਾਈ ਚਰਨ ਤੇਰੇ ਤੋਂ, ਜੋ ਆਪਣਾ ਨਾਮ ਜਪਾਵੇਂ ਜੀਓ।

ਅਰਥ—ਅਚਲ ਮੂਰਤ—ਆਦਿ ਮੂਰਤ =ਅਟਲ ਮੂਰਤ, ਉਹ ਮੂਰਤ ਜੋ ਦੁਨੀਆ ਬਨਣ ਸਮੇਂ ਤੋਂ ਚਲੀ ਆਂਵਦੀ ਹੈ ਇਸ ਵਿਚ ਤਬਦੀਲੀ ਨਹੀਂ ਹੈ। ਭਾਵ ਵਾਹਿਗੁਰੂ ਜੀ ਦੀ ਪੁਰਾਣੀ ਸੂਰਤ ਹੈ। **'ਅਨਭਓ'** = ਬਰਦਾਸ਼ਤ ਤੋਂ ਬਾਹਿਰਾ ਪ੍ਰਕਾਸ਼ ਜੋ ਕੋਈ ਅਸਾਨੀ ਨਾਲ ਵੇਖ ਨਹੀਂ ਸਕਦਾ ਅਤੇ ਝਲਿਆ ਨਹੀਂ ਜਾਂਦਾ। **ਅਮਤੋਜ** = ਕਥਨ ਤੋਂ ਬਾਹਿਰਾ ਜੋ ਬਿਆਨਿਆ ਨਹੀਂ ਜਾ ਸਕਦਾ।

ਇਹ ਜਾਪ ਸਾਹਿਬ ਦੇ ਪਹਿਲੇ ਸਲੋਕ ਦੀ ਤੀਸਰੀ ਤੁਕ ਬਿਆਨ ਕੀਤੀ ਗਈ ਹੈ।

ਸਾਡੇ ਸਤਿਗੁਰੂ ਸਾਹਿਬਾਨ ਨੇ ਖਾਸ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ (ਵਾਹਿਗੁਰੂ ਜੀ ਦੇ) ਦਰਸਨ ਕਰਨੇ ਜ਼ਰੂਰੀ ਦਸੇ ਹਨ ਅਤੇ ਦਸਿਆ ਹੈ ਕਿ ਜੇ ਅਸੀਂ ਆਪਣੇ ਅੰਦਰ ਦੀ ਪ੍ਰੀਤ ਨੂੰ ਚੜ੍ਹਦੀਆਂ ਕਲਾਂ ਵਿਚ ਕਰ ਲਈਏ ਤਾਂ ਦਰਸ਼ਨ ਜ਼ਰੂਰ ਹੁੰਦੇ ਹਨ। ਚੜ੍ਹਦੀਆਂ ਕਲਾ 'ਨਾਮ ਜਪਨ' ਨਾਲ ਹੁੰਦੀਆਂ ਹਨ।

"ਨਾਮ ਜਪੈ ਨਾਨਕ ਮਨ ਪ੍ਰੀਤ ॥"

ਇਸ ਲੇਖ ਨੂੰ ਏਥੇ ਖਤਮ ਕਰਦਾ ਹਾਂ ਅਤੇ ਬੇਨਤੀ ਕਰਦਾ ਕਿ ਜੇ ਕਿਸੇ ਵੀਰ ਨੇ ਕੁਝ ਹੋਰ ਪੁਛਣਾ ਹੋਵੇ ਤਾਂ ਚਿੱਠੀ ਰਾਹੀਂ ਮੇਰੇ ਕੋਲੋਂ ਪੁਛ ਸਕਦੇ ਹਨ, ਦਾਸ ਹਾਜ਼ਰ ਹੈ।

ਇਕ ਗੱਲ ਮੈਂ ਉਪਰ ਲਿਖਣਾ ਭੁਲ ਗਿਆ ਹਾਂ ਕਿ ਵਾਹਿਗੁਰੂ ਜਦ ਦਰਸ਼ਨ ਦੇਂਦੇ ਹਨ ਤਾਂ ਉਹਨਾਂ ਦਾ ਪ੍ਰਛਾਵਾਂ ਨਹੀਂ ਹੁੰਦਾ।

# ਗੁਰੂ ਨਾਨਕ ਦੇਵ ਜੀ ਦਾ ਜੀਵਨ ਤੇ ਸਿਧਾਂਤ

—ਬਲਬੀਰ ਸਿੰਘ ਬੀ. ਏ.*

ਫਿਰ ਉਠੀ ਆਖਰ ਸਦਾਅ।
ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦੇ ਕਾਮਿਲ ਨੇ
ਜਗਾਇਆ ਖ਼ਾਬ ਸੇ। (ਡਾ: ਸਰ ਇਕਬਾਲ)

ਅਜ ਤੋਂ 500 ਸਾਲ ਪਹਿਲਾਂ ਜਦੋਂ ਪੀੜਤ ਹੋਈ ਲੁਕਾਈ ਦੀ ਪੁਕਾਰ ਪ੍ਰਮਾਤਮਾ ਦੇ ਦਰ ਤੇ ਪੁਜੀ ਤਾਂ ਪ੍ਰਮਾਤਮਾ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਸ ਸੰਸਾਰ ਤੇ ਲੋਕਾਈ ਨੂੰ ਈਰਖਾ, ਦਵੈਤ, ਖਿਚੋਤਾਣ, ਧਾਰਮਿਕ ਪਖੰਡ, ਜਾਤ-ਪਾਤ ਤੇ ਊਚ-ਨੀਚ ਦਾ ਭਿੰਨ ਭੇਦ ਅਤੇ ਫੋਕਟ ਕਰਮ ਕਾਂਡਾਂ ਦੇ ਡੂੰਘੇ ਬੰਧਨਾਂ ਤੋਂ ਸੁਤੰਤਰ ਕਰਨ ਲਈ ਇਸ ਸੰਸਾਰ ਤੇ ਭੇਜਿਆ। ਇਹ ਇਕ ਅਟਲ ਤੇ ਇਤਿਹਾਸਕ ਸੱਚ ਹੈ ਕਿ ਜਦੋਂ ਪਾਪ ਵਧ ਜਾਂਦੇ ਹਨ। ਜਦੋਂ ਜ਼ੁਲਮ ਦੀ ਅੱਤ ਹੋ ਜਾਂਦੀ ਹੈ। ਜਦੋਂ ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਨਹੀਂ ਕਿਹਾ ਜਾਂਦਾ ਤੇ ਜਦੋਂ ਡਿਗੇ ਹੋਏ ਨੂੰ ਲਿਤਾੜਿਆ ਜਾਂਦਾ ਹੈ ਤਾਂ ਪ੍ਰਮਾਤਮਾ ਆਪਣੇ ਕਿਸੇ ਖਾਸ ਪਿਆਰੇ ਨੂੰ ਇਸ ਧਰਤੀ ਤੇ ਮਨੁਖਤਾ ਨੂੰ ਇਹਨਾਂ ਦੁਖਾਂ ਤੋਂ ਸੁਤੰਤਰ ਕਰਵਾਉਣ ਲਈ ਭੇਜਦਾ ਹੈ ਇਸੇ ਖਿਆਲ ਨੂੰ ਭਗਵਾਨ ਕ੍ਰਿਸ਼ਨ ਜੀ ਨੇ ਆਪਣੀ ਗੀਤਾ ਵਿਚ ਬਹੁਤ ਸੋਹਣਾ ਪ੍ਰਗਟਾਇਆ ਹੈ—

"ਦੂਤਾਂ ਤੇ ਦੁਸ਼ਟਾਂ ਦੇ ਸੁਧਾਰ ਵਾਸਤੇ ਸੰਤਾਂ ਤੇ ਧਰਮ ਦੀ ਰਖਿਆ ਵਾਸਤੇ ਮੈਂ ਜੁਗ ਜੁਗ ਵਿਚ ਅਵਤਾਰ ਧਾਰਦਾ ਹਾਂ।"

ਇਸ ਕਥਨ ਦੀ ਪ੍ਰੋੜ੍ਹਤਾ ਭਾਈ ਗੁਰਦਾਸ ਜੀ ਨੇ ਬਹੁਤ ਸੁੰਦਰ ਢੰਗ ਨਾਲ ਕੀਤੀ ਹੈ—

"ਉਠੇ ਗਿਲਾਨ ਜਗਤ ਵਿਚ, ਵਰਤੇ ਪਾਪ ਭ੍ਰਿਸ਼ਟ ਸੰਸਾਰਾ।
ਵਰਨਾਂ ਵਰਨ ਨ ਭਾਵਦੀ, ਖਹਿ ਖਹਿ ਜਲਨ ਬਾਂਸ ਅੰਗਿਆਰਾ।
ਸਤਿਗੁਰ ਬਾਝ ਨਾ ਬੁਝੀਐ ਜਿਚਰ ਸਰੇ ਨਾ ਗੁਰ ਅਵਤਾਰਾ ਚੜ੍ਹੇ ਸੂਰ ਮਿਟ ਜਾਇ ਅੰਧਾਰਾ।"

ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਸੰਸਾਰ ਦੀ ਕੁਝ ਇਸੇ ਤਰ੍ਹਾਂ ਦੀ ਹੀ ਦਸ਼ਾ ਸੀ ਦੋ ਹੀ ਪ੍ਰਮੁਖ ਧਰਮ ਸਨ, ਇਕ ਹਿੰਦੂ ਦਾ ਸੀ ਤੇ ਦੂਜਾ ਮੁਸਲਮਾਨ ਦਾ ਸੀ। ਦੋਨੋਂ ਹੀ ਆਪਣੇ ਆਪ ਨੂੰ ਧਰਮ ਦਾ ਅਲੰਬਰਦਾਰ ਕਹਿੰਦੇ ਸਨ ਪਰ ਧਰਮ ਦੇ ਨਾਂ ਤੇ ਫਿਰਕੂ ਝਗੜੇ ਕਰ ਰਹੇ ਸਨ ਜਾਤ ਪਾਤ ਦਾ ਝਗੜਾ ਪੂਰੇ ਜੋਬਨ ਤੇ ਸੀ ਜਿਸ ਦਾ ਨਕਸ਼ਾ ਭਾਈ ਗੁਰਦਾਸ ਨੇ ਬਹੁਤ ਸੋਹਣਾ ਚਿਤਰਿਆ ਹੈ—

ਚਾਰ ਵਰਨ ਚਾਰ ਮਜ਼ਹਬਾਂ।
ਜਗ ਵਿਚ ਹਿੰਦੂ ਮੁਸਲਮਾਣੇ।
ਖੁਦੀ ਬਖੀਲੀ ਤਕੱਬਰੀ।
ਖਿਚੋਤਾਣ ਕਰੇ ਸਿੰਙਾਣੇ।
ਗੰਗਾ ਬਨਾਰਸ ਹਿੰਦੂਆਂ।
ਮੱਕਾ ਕਾਬਾ ਮੁਸਲਮਾਣੇ।
ਸੁੰਨਤ ਮੁਸਲਮਾਨ ਦੀ।
ਤਿਲਕ ਜੰਞੂ ਹਿੰਦੂ ਲੁਭਾਣੇ।

*ਜਨਰਲ ਸਕੱਤ੍ਰ, ਸਿੱਖ ਸਟੂਡੈਂਟਸ ਫੈਡਰੇਸ਼ਨ ਦਿੱਲੀ ਸਰਕਲ।

ਰਾਮ ਰਹੀਮ ਕਹਾਇਦੇ।

ਇਕ ਨਾਮ ਦੁਇ ਰਾਹ ਭੁਲਾਣੇ।

ਬੇਦ ਕਤੇਬ ਭੁਲਾਇ ਕੈ।

ਮੋਹਿ ਲਾਲਚ ਦੁਨੀ ਸੈਤਾਣੇ।

ਸਚੁ ਕਿਨਾਰੇ ਰਹਿ ਗਿਆ।

ਖਹਿ ਮਰਦੇ ਬਾਮਣ ਮਉਲਾਣੇ।

ਸਿਰੋ ਨਾ ਮਿਟੇ ਆਵਣ ਜਾਣੇ।

ਗਲ ਕੀ ਸਚ ਕਿਨਾਰੇ ਰਹਿ ਗਿਆ ਸੀ। ਦੂਜੇ ਸ਼ਬਦਾਂ ਵਿਚ ਸੱਚ ਖੰਭ ਲਾ ਕੇ ਉਡ ਗਿਆ ਸੀ। ਰਾਜੇ ਕਸਾਈ ਬਣੇ ਹੋਏ ਸਨ। ਉਲਟੀ ਵਾੜ ਖੇਤ ਖਾ ਰਹੀ ਸੀ। ਅਧਰਮ ਦੀ ਚੜ੍ਹ ਮਚਦੀ ਜਾ ਰਹੀ ਸੀ। ਗੁਰੂ ਨਾਨਕ ਸਾਹਿਬ ਆਪਣੀ ਬਾਣੀ ਵਿਚ ਇਸ ਦਸ਼ਾ ਨੂੰ ਇਸ ਤਰ੍ਹਾਂ ਦਰਸਾਂਦੇ ਹਨ—

"ਕਲਕਾਤੀ ਰਾਜੇ ਕਸਾਈ।

ਧਰਮ ਪੰਖ ਕਰ ਉਡਰਿਆ।

ਕੂੜੁ ਅਮਾਵਸ ਸਚ ਚੰਦ੍ਰਮਾ।

ਦੀਸੈ ਨਾਹੀ ਕਹਿ ਚੜਿਆ।

ਫਿਰ ਆਸਾ ਕੀ ਵਾਰ ਵਿਚ ਵੀ ਜਾਕੇ ਬਹੁਤ ਸੋਹਣਾ ਦਸਿਆ ਹੈ—

ਸਰਮ ਧਰਮ ਕਾ ਡੇਰਾ ਦੂਰ।

ਨਾਨਕ ਕੂੜ ਰਹਿਆ ਭਰਪੂਰ।

ਇਹੀ ਹਾਲਾਤ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਦੇ ਕਾਰਨ ਬਣਦੇ ਹਨ। ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਨਾਲ ਉਸ ਸਮੇਂ ਦੀ ਅਗਿਆਨਤਾ ਦੀ ਧੁੰਦ ਮਿਟ ਗਈ ਸੀ ਤੇ ਗਿਆਨ ਚਾਨਣ ਦਾ ਪ੍ਰਕਾਸ਼ ਹੋਇਆ ਸੀ, ਜਿਸ ਤਰ੍ਹਾਂ ਭਾਈ ਗੁਰਦਾਸ ਲਿਖਦੇ ਹਨ—

ਸਤਿਗੁਰ ਨਾਨਕ ਪ੍ਰਗਟਿਆ॥

ਮਿਟੀ ਧੁੰਦ ਜਗ ਚਾਨਣ ਹੋਇਆ॥

ਗੁਰੂ ਨਾਨਕ ਸਾਹਿਬ ਨੇ ਇਕ ਨਵ-ਸਮਾਜ ਦੀ ਸਿਰਜਨਾ ਕੀਤੀ। ਨੀਵਿਆਂ ਤੇ ਡਿਗਿਆ ਹੋਇਆਂ ਨੂੰ ਉਠਾਇਆ ਅਤੇ ਵਿਤਕਰਾ ਖਤਮ ਕਰਨ ਤੇ ਜ਼ੋਰ ਦਿਤਾ ਇਥੇ ਹੀ ਬਸ ਨਹੀਂ, ਸਗੋਂ ਨੀਵਿਆ ਨੂੰ ਆਪਣੀ ਬਾਣੀ ਵਿਚ ਵਿਸ਼ੇਸ਼ ਸਥਾਨ ਦਿਤਾ—

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥

ਨਾਨਕ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥

ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥

ਗੁਰੂ ਨਾਨਕ ਸਾਹਿਬ ਨੇ ਧਾਰਮਕ ਪਖੰਡਾਂ ਦੀ ਡਟ ਕੇ ਨਿਖੇਧੀ ਕੀਤੀ ਅਤੇ ਇਹਨਾ ਪਖੰਡਾਂ ਅਤੇ ਕਰਮਾਂ ਨੂੰ ਫੋਕਟ ਦਸਿਆ। ਇਸੇ ਲਈ ਤਾਂ "ਆਸਾ ਦੀ ਵਾਰ" ਵਿਚ ਵੀ ਬੜੀ ਗਰਮ ਜੋਸ਼ੋ ਨਾਲ। ਡੌਂਗੋਲੇ ਪਖੰਡਾ ਦਾ ਨਾਹਰਾ ਲਗਾਇਆ ਇਕ ਨਵੇਂ ਧਰਮ ਅਰਥਾਤ ਸਿਖ ਧਰਮ ਦੀ ਨੀਂਹ ਰਖੀ ਤੇ ਇਕ ਨਵਾਂ ਰਾਹ 'ਸਚ' ਪ੍ਰੇਮ, ਅਣਖ, ਬਹਾਦਰੀ, ਵਾਲਾ ਦਸਿਆ। ਤਾਂਹੀਉ ਤਾ ਸੈਦ ਪੁਰ ਵਿਚ ਬਾਬਰ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਸੀ 'ਬਾਬਰ ਤੂੰ ਜਾਬਰ' ਰਾਜਿਆਂ ਦੇ ਪਰਜਾ ਤੇ ਜ਼ੁਲਮ ਵੇਖ ਕੇ ਆਪ ਚੁਪ ਨਹੀਂ ਹੋਏ ਸਗੋਂ ਕਿਹਾ—

ਰਾਜੇ ਸ਼ੀਹ ਮੁਕਦਮ ਕੁੱਤੇ

ਜਾਇ ਜਗਾਇਨ ਬੈਠੇ ਸੁਤੇ।

ਧਾਰਮਕ ਆਗੂਆਂ ਅਰਥਾਤ ਕਾਜ਼ੀਆਂ ਅਤੇ ਬ੍ਰਾਹਮਣਾ ਦਾ ਵੀ ਪਰਦਾ ਫਾਸ਼ ਕੀਤਾ—

ਕਾਜ਼ੀਆਂ ਬਾਹਮਣਾ ਦੀ ਗਲ ਥੱਕੀ,

ਅਗਦ ਪੜੇ ਸ਼ੈਤਾਨ ਵੇ ਲਾਲੋ॥

ਗੁਰੂ ਨਾਨਕ ਦੇਵ ਜੀ ਨੇ ਆਪਣੀ ਉਮਰ ਵਿਚ ਉਹ ਮਹੱਤਵ ਪੂਰਨ ਕੰਮ ਕਰ ਦਿਖਾਏ ਜੋ ਦੁਨੀਆ ਦੇ ਕਿਸੇ ਪੀਰ ਪੈਗੰਬਰ ਜਾਂ ਮੌਲਵੀ ਨੇ ਨਹੀਂ ਕੀਤੇ। ਸੰਸਾਰ ਦੇ ਕੋਨੇ ਕੋਨੇ ਤੇ ਪੁਜ ਕੇ ਪ੍ਰਮਾਤਮਾ ਇਕ ਹੈ ਤੇ ਆਪਸ ਵਿਚ, ਭਰਾਤਰੀ ਭਾਵ ਰਖਣ ਦਾ ਨਾਹਰਾ ਲਾਇਆ ਪਰ ਕੁਝ ਸਵਾਰਥੀ ਲੋਕਾਂ ਨੇ ਗੁਰੂ ਨਾਨਕ ਸਾਹਿਬ ਨੂੰ ਦੁਰਬਚਨ ਵੀ ਬੋਲੇ ਕਿਸੇ ਨੇ ਗੁਰੂ ਨਾਨਕ ਨੂੰ 'ਬੇਤਾਵਾ' ਤਕ ਕਹਿ ਦਿਤਾ ਅਤੇ ਕਿਸੇ ਨੇ ਭੂਤਨਾ ਤਕ ਵੀ ਕਹਿਣੋ ਸੰਕੋਚ ਨਾ ਕੀਤਾ। ਜਿਵੇਂ ਗੁਰੂ ਨਾਨਕ ਸਾਹਿਬ ਆਪ ਲਿਖਦੇ ਹਨ—

ਕੋਈ ਆਖੈ ਭੂਤਨਾ।
ਕੋਈ ਕਹੈ ਬੇਤਾਲਾ।
ਕੋਈ ਆਖੈ ਆਦਮੀ।
ਨਾਨਕ ਵਿਚਾਰਾ।

ਪਰ ਗੁਰੂ ਨਾਨਕ ਸਾਹਿਬ ਇਹਨਾਂ ਗਲਾਂ ਤੋਂ ਰਤੀ ਭਰ ਵੀ ਨਾ ਡੋਲੇ ਉਹਨਾਂ ਨੇ ਭਾਈ ਲਾਲੋ ਜਹੇ ਗਰੀਬ ਤੋਂ ਲੈ ਕੇ ਹਿੰਦ ਦੇ ਬਾਦਸ਼ਾਹ ਬਾਬਰ ਤਕ ਆਪਣੇ ਰਬ ਦਾ ਪੈਗ਼ਾਮ ਪਹੁੰਚਾਇਆ। ਉਹਨਾਂ ਦੀਆਂ ਤਪ ਦੀਆਂ ਰੂਹਾਂ ਨੂੰ ਆਪਣੀਆਂ ਨਜ਼ਰਾਂ ਦੇ ਨੂਰ ਨਾਲ ਠੰਡਾ ਕੀਤਾ। ਗੁਰੂ ਨਾਨਕ ਦੇਵ ਜੀ ਨੇ ਸਚ ਅਤੇ ਸਚੇ ਅਚਾਰ ਤੇ ਬਹੁਤ ਜ਼ੋਰ ਦਿਤਾ—

ਸਚਹੁ ਓਰੈ ਸਭ ਕੋ।
ਉਪਰਿ ਸਚੁ ਅਚਾਰ।

ਕਿਸੇ ਆਦਮੀ ਦੇ ਸੰਦੇਸ਼ ਜਾਂ ਸਿਖਿਆ ਨੂੰ ਆਮ ਤੌਰ ਤੇ ਜ਼ਮਾਨਾ ਛੇਤੀ ਨਹੀਂ ਸਮਝਦਾ ਹੈ। ਲੇਕਿਨ ਬਾਬੇ ਨਾਨਕ ਦਾ ਜਗਤ ਉਤੇ ਐਸਾ ਹੀ ਮਹਾਨ ਸੰਦੇਸ਼ ਤੇ ਉਦੇਸ਼ ਸੀ ਜਿਸ ਨੇ ਆਪਣਾ ਕੰਮ ਕਰ ਦਿਖਾਇਆ। ਕੀ ਹਿੰਦੂ ਤੇ ਕੀ ਮੁਸਲਮਾਨ ਬਾਬੇ ਦੇ ਸਿਖ ਬਣੇ। ਇਸ ਦਾ ਸਬੂਤ ਉਦੋਂ ਮਿਲਦਾ ਹੈ ਜਦੋਂ ਗੁਰੂ ਨਾਨਕ ਸਾਹਿਬ ਅਕਾਲ ਚਲਾਣਾ ਕਰ ਜਾਂਦੇ ਹਨ, ਤਾਂ ਕਰਤਾਰ ਪੁਰ ਰਾਵੀ ਦੇ ਕੰਢੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਝਗੜਾ ਹੁੰਦਾ ਹੈ। ਹਿੰਦੂ ਕਹਿਣ ਸਾਡਾ ਗੁਰੂ ਹੈ। ਅਸੀਂ ਇਸ ਦਾ ਸੰਸਕਾਰ ਕਰਨਾ ਹੈ। ਪਰ ਮੁਸਲਮਾਨ ਕਹਿਣ ਸਾਡਾ ਪੀਰ ਹੈ ਅਸੀਂ ਇਸ ਨੂੰ ਦਫਨਾਣਾ ਹੈ। ਝਗੜਾ ਹੋ ਰਿਹਾ ਸੀ ਤਾਂ ਅਰਸ਼ਾਂ ਤੋਂ ਆਵਾਜ਼ ਆਈ—

ਬਾਬਾ ਮੜ੍ਹੀ ਨਾ ਗੋਰ ਗੁਰ ਅੰਗਦ ਕੇ ਹੀਏ ਮੈਂ।

(ਭਾਵ ਬਾਬਾ ਨਾ ਮੜ੍ਹੀ ਵਿਚ ਹੈ ਤੇ ਨਾ ਕਬਰ ਵਿਚ ਉਹ ਤਾਂ ਗੁਰੂ ਅੰਗਦ ਦੇ ਵਿਚ ਸਮਾ ਗਿਆ ਹੈ)

ਸਾਧੂ ਟੀ. ਐਲ. ਵਾਸਵਾਨੀ ਅਨੁਸਾਰ ਗੁਰੂ ਨਾਨਕ ਨੇ ਉਹ ਧਰਮ ਪ੍ਰਚਾਰਿਆ ਜੋ ਮਨੁਖਾਂ ਦੇ ਜੀਵਨ ਲਈ ਹੈ। ਜਿਹੜਾ ਮਾਨਵ ਹਿਰਦੇ ਵਿਚ ਸਦਾ ਚਮਕੇਗਾ। ਜੋ ਸੇਵਾ ਅਤੇ ਕੁਰਬਾਨੀ ਦਾ ਧਰਮ ਹੈ।

ਅਜ ਅਸੀਂ ਕਿਤਨੇ ਵਡਭਾਗੇ ਹਾਂ ਜਿਨ੍ਹਾਂ ਵਿਚਾਰਾਂ ਦੀ ਲੋੜ ਅਜ ਸਾਰਾ ਸੰਸਾਰ ਹੀ ਮਹਿਸੂਸ ਕਰ ਰਿਹਾ ਹੈ। ਉਹ ਵਿਚਾਰ ਗੁਰੂ ਨਾਨਕ ਦੇਵ ਜੀ ਨੇ ਅਜ ਤੋਂ ਪੂਰੇ ਪੰਜ ਸੌ ਸਾਲ ਪਹਿਲਾਂ ਦਿਤੇ ਹਨ। ਆਓ ਅਜ ਅਸੀਂ ਮੁੜ ਗੁਰੂ ਨਾਨਕ ਦੇਵ ਜੀ ਦੇ ਸੁਨਿਹਰੀ ਅਸੂਲਾਂ ਦੀ ਪਾਲਨਾ ਕਰਨ ਦਾ ਬਚਨ ਕਰੀਏ ਤੇ (ਲੋਕ ਸੁਖੀਏ ਪਰਲੋਕ ਸੁਹੇਲੇ) ਹੋ ਸਕੀਏ।

# ਗੁਰੂ ਨਾਨਕ ਦੇਵ ਜੀ ਵਿਦਿਆ ਸੰਕਲਪ "ਪਟੀ"

ਗੁਰਬਖਸ਼ ਕੁਮਾਰੀ ਕਲਸੀ*

ਗੁਰੂ ਨਾਨਕ ਦੇਵ ਜੀ ਦਾ ਵਿਦਿਆ ਦਾ ਸੰਕਲਪ 'ਪਟੀ' ਰਚਨਾ ਦੇ ਲਿਖੇ ਜਾਣ ਦੇ ਮਿਲਦੇ ਕਾਰਨ ਤੋਂ ਹੀ ਸਪਸ਼ਟ ਹੈ। 'ਪੁਰਾਤਨ ਜਨਮ ਸਾਖੀ' ਵਿਚਲੀ ਦੂਜੀ ਸਾਖੀ ਵਿਚ ਹੀ ਗੁਰੂ ਨਾਨਕ ਪੜ੍ਹਨ ਗਏ, ਪਾਂਧੇ ਕੋਲੋਂ ਪੁਛਦੇ ਹਨ।

"ਪਾਂਧਾ! ਤੂੰ ਕੁਝ ਪੜ੍ਹਿਆ ਹੈ, ਜੋ ਮੇਰੇ ਤਾਈਂ ਪੜ੍ਹਾਉਂਦਾ ਹੈ।" ਤਾਂ ਪਾਂਧਾ ਜੁਆਬ ਵਿਚ ਕਹਿੰਦਾ ਹੈ?

"ਮੈਂ ਸਭੋ ਕਿਛ ਪੜ੍ਹਿਆ ਹਾਂ ਜੋ ਕਿਛ ਹੈ, ਬੇਦ ਸ਼ਾਸਤ੍ਰ ਪੜ੍ਹਿਆ ਹਾਂ, ਜਮਾਂ, ਖਰਚ, ਰੋਜਨਾਵਾਂ, ਖਾਤਾ, ਲੇਖਾ, ਮੈਂ ਸਭ ਕਿਛ ਪੜ੍ਹਿਆ ਹਾਂ।

ਗੁਰੂ ਨਾਨਕ ਵਿਦਿਆ ਦੇ ਅਜਿਹੇ ਸੀਮਤ ਸੰਕਲਪ ਨੂੰ ਦੇਖ ਕੇ ਦ੍ਰਵਤ ਹੋ ਗਏ ਅਤੇ ਦਸਣ ਲਗੇ ਕਿ ਅਖਰਾਂ ਦਾ ਗਿਆਨ ਪ੍ਰਾਪਤ ਕਰਨ ਦਾ ਮਤਲਬ 'ਲੇਖਾ ਪਤਾ' ਸਿਖਣਾ ਨਹੀਂ ਸਗੋਂ ਅਕਾਲ ਪੁਰਖ ਦਾ ਗਿਆਨ ਹਾਸਲ ਕਰਨਾ ਹੈ।

"ਏਨਾ ਅਖਰਾਂ ਮਹਿ ਜੋ ਗੁਰਮਖਿ ਬੂਝੈ
ਤਿਸ ਸਿਰ ਲੇਖ ਨਾ ਹੋਈ।" (ਪੱਟੀ)

ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦਾ ਜੁਆਬ ਅਜਿਹਾ ਹੀ ਹੈ।

"ਪਾਂਧਾ! ਇਨੀਂ ਪੜੇ ਗਲ ਫਾਹੇ ਪਾਉਂਦੇ ਹੈਨ, ਇਹ ਜੋ ਪੜਨਾਂ ਹੈ ਸਭ ਧਾਂਦ ਹੈ।"

ਵਿਦਿਆ ਪੜ੍ਹਨ ਦਾ ਮਤਲਬ ਰਾਜਿਆਂ ਰਾਣਿਆਂ ਦੀ ਉਸਤਤ ਕਰਨਾਂ ਵੀ ਨਹੀਂ ਕਿਉਂਕਿ ਜੁ ਉਹ ਤੁਹਾਨੂੰ ਕਿਸੇ ਲੇਖੇ ਲਾਣ ਦੇ ਸਮਰਥ ਨਹੀਂ। ਉਪਮਾਂ ਉਸ ਪ੍ਰਮਾਤਮਾ ਦੀ ਕਰਨੀ ਚਾਹੀਦੀ ਹੈ ਤਾ ਜੁ ਆਪ ਵੀ ਉਸੇ ਵਰਗੇ ਗੁਣਾਂ ਦਾ ਧਾਰਨੀ ਹੋਇਆ ਜਾ ਸਕੇ।

"ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤ ਨਾ ਪਾਇਆ।
ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨੀ ਸਚੁ ਕਮਾਇਆ।"

ਇਥੇ ਗੁਰੂ ਨਾਨਕ ਦੇਵ ਜੀ ਦੀ ਮਨੋਵਿਗਿਆਨਕ ਸੂਝ ਨੂੰ ਵੇਖਿਆ ਜਾ ਸਕਦਾ ਹੈ।

"ਜੈਸਾ ਸੇਵੈ ਤੈਸਾ ਹੋਵੈ।"

ਅਸਲ ਪੜ੍ਹਿਆ ਮਨੁਖ ਉਹ ਨਹੀਂ ਜੋ ਵਹੀ ਲਿਖਣੀ ਜਾਣਦਾ ਹੋਵੇ ਸਗੋਂ ਉਹ ਹੈ। ਜਿਸ ਨੇ 'ਸਰਵ' ਦੇ ਗਿਆਨ ਨੂੰ ਹਾਸਲ ਕਰ ਲਿਆ ਹੈ। ਜੋ ਅਨੇਕ ਵਿਚ 'ਏਕ' ਨੂੰ ਅਨੁਭਵ ਕਰਦਾ ਹੈ। ਜਿਸ ਦੇ ਹਉਮੈ ਵਾਲੀ ਕੂੜ ਦੀ ਪਾਲ ਟੁਟ ਚੁਕੀ ਹੈ—

"ਙੰਙੈ ਙਿਆਨ ਬੂਝ ਜੇ ਕੋਈ।
ਪੜ੍ਹਿਆ ਪੰਡਿਤ ਸੋਈ।
ਸਰਬ ਜੀਆ ਮਹਿ ਏਕੋ ਜਾਣੈ
ਤਾ ਹਉਮੈ ਕਹੈ ਨਾ ਕੋਈ।"

ਇਹ ਗਿਆਨ ਪ੍ਰਾਪਤ ਹੋ ਜਾਣ ਦੀ ਨਿਸ਼ਾਨੀ ਹੈ ਕਿ ਉਸ ਦਾ ਹਉਮੈ ਦਾ ਦੀਰਘ ਰੋਗ ਕੱਟਿਆ ਜਾਂਦਾ ਹੈ। ਪ੍ਰਮਾਤਮਾ ਦੀ ਪ੍ਰਾਪਤੀ ਹੀ ਅਸਲ ਗਿਆਨ ਦੀ ਪ੍ਰਾਪਤੀ ਹੈ। ਕਿਉਂ ਜੁ ਸਭ ਤੋਂ ਵਡਾ ਪੰਡਤ ਪ੍ਰਮਾਤਮਾ ਆਪ ਹੈ ਅਪ ਹੀ ਗਿਆਨ ਰੂਪ ਹੈ—

"ਚੱਚੈ ਚਾਰ ਵੇਦ ਜਿਨਿ ਸਾਜੇ
ਚਾਰੇ ਖਾਣੀ ਚਾਰਿ ਜੁਗਾ।

---

*ਅਵਤਾਰ ਭਵਨ, ਲੁਧਿਆਨਾ

ਜੁਗ ਜੁਗ ਜੋਗੀ ਖਾਣੀ ਭੋਗੀ ॥
ਪੜਿਆ ਪੰਡਿਤ ਆਪਿ ਖੀਆ ॥"

ਇੰਜ ਗੁਰੂ ਨਾਨਕ ਦੇਵ ਜੀ ਅਨੁਸਾਰ ਵਿਦਿਆ ਦਾ ਉਦੇਸ਼ ਕਿਸੇ ਗੋਹਜ ਨੂੰ ਉਘਾੜਨਾ ਹੈ ਕਿਸੇ ਭੇਦ ਨੂੰ ਪ੍ਰਾਪਤ ਕਰਨਾ ਹੈ ਬਾਹਰ ਮੁਖਤਾ ਤੋਂ ਅੰਦਰ ਵਲ ਨੂੰ ਪਰਵਾਹ ਕਰਨਾ ਹੈ।

"ਮਨ ਸਮਝਾਵਣ ਕਾਰਨੇ।
ਕਛੂਅਕ ਪੜੀਐ ਗਿਆਨ।"

ਕੁਲ ਉਪਨਿਸ਼ਦ ਵੀ ਵਿਦਿਆ ਦਾ ਇਹੋ ਹੀ ਸੰਕਲਪ ਪਰਚਾਰਦੀ ਹੈ। ਇਸ ਅਨੁਸਾਰ ਵਿਦਿਆ ਦਾ ਸੋਮਾ ਅੰਤਰ ਮੁਖੀ ਹੈ। ਬਾਹਰ ਮੁਖੀ ਨਹੀਂ, ਵਿਦਿਆ ਦਾ ਉਦੇਸ਼ ਬਾਹਰ ਦਾ ਨਹੀਂ ਅੰਤਰ ਦਾ ਗਿਆਨ ਦੇਣਾ ਹੈ।

Education ਸ਼ਬਦ ਦਾ ਭਾਵ ਵੀ ਅਜਿਹਾ ਹੈ ਇਹ Educt ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ ਹਨ ਕਿਸੇ ਗੁਝੀ ਚੀਜ਼ ਨੂੰ ਉਘਾੜਨਾ ਇੰਜ ਵਿਦਿਆ ਦਾ ਅਰਥ ਹੈ ਗਿਆ ਕਿਸੇ ਖਾਸ ਪੱਖ ਦੇ ਧੁਰ ਤਕ ਪਹੁੰਚ ਕੇ ਅਸਲੀਅਤ ਦਾ ਗਿਆਨ ਹਾਸਲ ਕਰਨਾ।

ਸਪਾਈਨੋਜ਼ਾ (ਇਕ ਸਕਾਟਲੈਂਡ ਦੇ ਫਿਲਾਸਫਰ) ਅਨੁਸਾਰ ਗਿਆਨ ਪ੍ਰਾਪਤ ਕਰਨ ਦਾ ਮਤਲਬ ਹੀ ਹੈ ਅਸਲੀਅਤ ਦੀ ਖੋਜ ਕਰਨਾ। ਅਜ ਦੇ ਵਿਦਿਆ ਦੇ ਅਜਿਹੇ ਸੰਕਲਪ ਨੇ ਹੀ ਖੋਜ (Research) ਨੂੰ ਬਹੁਤ ਪ੍ਰੋਤਸਾਹਿਤ ਕੀਤਾ ਹੈ ਅਤੇ ਅਜ ਦਾ ਪਰਾ ਵਿਸ਼ੇਸ਼ੀ ਕਰਨ (Specialisation) ਦਾ ਯੁਗ ਬਣ ਗਿਆ ਹੈ।

ਗੁਰੂ ਨਾਨਕ ਨੇ ਇਸੇ ਸੰਕਲਪ ਨੂੰ ਮੁਖ ਰਖ ਕੇ ਆਖਿਆ ਸੀ—

"ਮਤਿ ਵਿਚ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ ॥" (ਜਪੁਜੀ)

ਵੇਲੇ ਦੀ ਓਪਰੀ ਓਪਰੀ ਵਿਦਿਆ ਗੁਰੂ ਨਾਨਕ ਇਸ ਤਰ੍ਹਾਂ ਨਾਲ ਨਫਰਤ ਵੀ ਕਰਦੇ ਸਨ ਕਿਉਂ ਜੁ ਇਹ ਕਿਸੇ ਵੀ ਨਿਸ਼ਾਨੇ ਉਤੇ ਪਹੁੰਚਾਣ ਦੇ ਸਮਰਥ ਨਹੀਂ ਸੀ।

"ਟੰਕੈ ਟੋਚ ਕਰਹੁ ਕਿਆ ਪ੍ਰਾਣੀ
ਘੜੀ ਕਿ ਮੁਹਤਿ ਕਿ ਉਠ ਚਲਣਾ।"

ਇਸੇ ਲਈ ਗੁਰੂ ਨਾਨਕ ਮਨੁਖ ਨੂੰ ਬਾਰ ਬਾਰ ਪ੍ਰੇਰਨਾ ਕਰਦੇ ਹਨ ਕਿ ਉਹ ਦੁਨਿਆਵੀ ਬਾਹਰ ਮੁਖੀ ਵਿਦਿਆ ਦੀ ਪਰਵਾਹ ਨਾ ਕਰਦਾ ਹੋਇਆ ਅਸਲ ਅੰਤਰ ਮੁਖੀ ਤੇ ਠੋਸ ਗਿਆਨ ਦੀ ਪ੍ਰਾਪਤੀ ਲਈ ਗਿਆਨ ਰੂਪ ਪ੍ਰਮਾਤਮਾ ਦੀ ਸ਼ਰਨ ਪੈ ਜਾਂਦੀ।

"ਜੂਐ ਜਨਮੁ ਨ ਹਾਰਹੁ ਆਪਣਾ।
ਭਾਜਿ ਪੜਹੁ ਤੁਮ ਹਰਿ ਸਰਣਾ ॥"

ਸੁਆਲ ਪੈਦਾ ਹੁੰਦਾ ਹੈ ਕਿ ਵਿਦਿਆ ਦਾ ਉਦੇਸ਼ ਪ੍ਰਮਾਤਮਾ ਦੀ ਪ੍ਰਾਪਤੀ ਹੀ ਕਿਉਂ ਹੋਣੀ ਚਾਹੀਦੀ ਹੈ ? ਕਿਉਂ ਜੁ ਪ੍ਰਮਾਤਮਾ ਸਰਵ ਅਨੰਦ, ਸਰਬ ਉਤਮ ਅਤੇ ਸਰਵ ਬਖਸ਼ਿੰਦ ਹੈ ਉਹ—

"੧ ਓ ਸਤਿਨਾਮ, ਕਰਤਾ ਪੁਰਖ, ਨਿਰਭਓ, ਨਿਰਵੈਰ ਅਕਾਲ ਮੂਰਤ, ਅਜੂਨੀ ਸੈਭੰ, ਗੁਰ ਪ੍ਰਸਾਦਿ" ਅਤੇ "ਆਦਿ ਸਚ ਜੁਗਾਦਿ ਸਚ, ਹੈਭੀ ਸਚਿ ਨਾਨਕ ਹੋਸੀ ਭੀ ਸਚਿ" (ਜਪੁਜੀ)

ਹੈ। ਉਸ ਦੀ ਪ੍ਰਾਪਤੀ ਨਾਲ ਹੀ ਮਨੁਖ ਨੂੰ ਪਰਮ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ।

ਟਨੈ ਨਾਦਿ ਵਰਤੀ ਤਿਨ ਅੰਤਰਿ।
ਹਰਿ ਚਰਨੀ ਜਿਨ ਕਾ ਚਿਤੁ ਲਾਗਾ।
ਚਿਤੁ ਲਾਗਾ ਸੇਈ ਜਨ ਨਿਸਤਰੇ ਭਉ
ਪਰਸਾਦੀ ਸੁਖੁ ਪਾਇਆ।"

ਅਤੇ

"ਤਿਸੈ ਸਰੇਵਹੁ ਤਾ ਸੁਖ ਪਾਵਹੁ ।
ਸਰਬ ਨਿਰੰਤਰ ਰਵਿ ਰਹਿਆ ।"

ਗੁਰੂ ਨਾਨਕ ਅਸਲ ਵਿਦਿਆ ਬਾਰੇ ਦਸ ਕੇ ਹੀ ਬਸ ਨਹੀਂ ਕਰ ਜਾਂਦੇ ਸਗੋਂ ਬਾਹਰ ਮੁਖੀ ਪ੍ਰਚਲਤ ਵਿਦਿਆ ਦੇ ਔਗੁਣ ਵੀ ਦਸਦੇ ਹਨ । ਬੜੇ ਵਿਅੰਗ-ਮਈ ਢੰਗ ਵਿਚ ਕਹਿੰਦੇ ਹਨ ।

"ਗਲੀ ਹਉ ਸੋਹਾਗਣਿ ਭੈਣੇ
ਕੰਤ ਨਾ ਕਬਹੂੰ ਮੈ ਮਿਲਿਆ ॥"

ਭਾਵ ਇਸ ਵਿਦਿਆ ਨੂੰ ਪੜ੍ਹ ਕੇ ਆਪਣੇ ਆਪ ਨੂੰ ਵਿਦਵਾਨ ਸਮਝਣ ਤਾਂ ਉਸੇ ਤਰ੍ਹਾਂ ਹੈ, ਜਿਵੇਂ ਔਰਤ ਆਪਣੇ ਪਤੀ ਨਾਲ ਭਾਵੇਂ ਕਦੀ ਮਿਲੀ ਵੀ ਨਾ ਹੋਵੇ ਪਰ ਆਪਣੀਆਂ ਸਹੇਲੀਆਂ ਵਿਚ ਆਪਣੇ ਆਪ ਨੂੰ ਸੁਹਾਗਣ ਸੁਹਾਗਣ ਕਹੀ ਜਾਵੇ ।

ਇਹ ਵਿਦਿਆ ਅਨਾਰਥਕ ਕਿਵੇਂ ਹੈ ? ਇਸ ਬਾਰੇ ਵੀ ਦਸਦੇ ਹਨ ਕਿ ਇਹ ਬਾਹਰ ਮੁਖੀ ਵਿਦਿਆ ਮਨੁਖ ਨੂੰ ਹੰਕਾਰੀ ਬਣਾ ਦਿੰਦੀ ਅਤੇ ਹੰਕਾਰ ਮਨੁਖ ਨੂੰ ਆਪਣੀ ਅਸਲ ਅਮਰ 'ਮੈਂ' ਤੋਂ ਦੂਰ ਲੈ ਜਾਂਦਾ ਹੈ—

"ਮੰਮੈ ਮੋਹੁ ਮਰਣੁ ਮਧੁਸੂਦਨੁ ॥
ਮਰਣੁ ਭਇਆ ਤਬ ਚੇਤਵਿਆ ॥
ਕਾਇਆ ਭੀਤਰਿ ਅਵਰੋ ਪੜਿਆ ॥
ਮੰਮਾ ਅਖਰੁ ਵੀਸਰਿਆ ॥"

ਅੰਤਰ ਮੁਖੀ ਵਿਦਤ ਅਤੇ ਹਉਮੈਂ-ਰਹਿਤ ਮਨ ਆਪਣੇ ਆਪ ਹੀ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਲਗ ਜਾਂਦਾ ਹੈ । ਤੇ ਮਨੁਖ ਨੂੰ ਸਮਝ ਆ ਜਾਂਦੀ ਹੈ ਕਿ—

"ਹਾਹੈ ਹੋਰੁ ਨ ਕੋਈ ਦਾਤਾ ॥
ਜੀ ਉਪਾਇ ਜਿਨਿ ਰਿਜਕੁ ਦੀਆ ॥
ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ॥
ਅਨਦਿਨੁ ਲਾਹਾ ਹਰਿ ਨਾਮੁ ਲੀਆ ॥"

ਅਤੇ ਉਹ ਪ੍ਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ ਜਿਸਨੇ—

"ਆਇੜੇ ਆਪਿ ਕਰੈ ਜਿਨਿ ਛੋਡੀ ।
ਜੋ ਕਿਛੁ ਕਰਣਾ ਸੁ ਕਰਿ ਰਹਿਆ ।
ਨਾਨਕ ਸਾਇਰ ਇਵ ਕਹਿਆ ॥

ਜਿਥੇ ਗੁਰੂ ਨਾਨਕ ਵਿਦਿਆ ਦਾ ਅਸਲ ਉਦੇਸ਼ ਦਸਦੇ ਹਨ ਉਥੇ ਨਾਲ ਹੀ ਇਕੱਲੇ ਗਿਆਨ ਮਾਰਗ ਦੀ ਅਨਾਰਥਕਤਾ ਨੂੰ ਦਸਦੇ ਜਾਂਦੇ ਹਨ । ਬੇਸ਼ਕ ਹਉਮੈਂ ਦੂਰ ਕਰਨ ਲਈ ਗਿਆਨ ਦੀ ਅਵੱਸ਼ਕਤਾ ਹੈ । ਪਰ ਗਿਆਨ ਆਪਣੇ ਆਪ ਵਿਚ ਸੰਪੂਰਨ ਮਾਰਗ ਨਹੀਂ ਕਿਉਂ ਜੁ ਪ੍ਰਮਾਤਮਾ ਦੇ ਪੂਰਨ ਭੇਦ ਨੂੰ ਤਾਂ ਬੁਧੀ ਨਾਲ ਕਦੇ ਵੀ ਲਿਖਿਆ ਹੀ ਨਹੀਂ ਜਾ ਸਕਦਾ । ਕੇਵਲ ਅਨੁਭਵਿਆ ਜਾ ਸਕਦਾ ਹੈ । ਜਿਵੇਂ ਕਿ ਉਪਰੋਕਤ ਸਤਰਾਂ ਵਿਚ ਵੀ ਵਰਣਨ ਹੈ । "ਆਪਿ ਕਰੇ ਕਰਾਏ ਜਿਨਿ ਛੋਡੀ, ਜੋ ਕਿਛੁ ਕਰਣਾ ਸੁ ਕਰ ਰਹਿਆ ।" ਅਤੇ 'ਕਰੇ ਕਰਾਏ ਸਭ ਕਿਛ ਜਾਣੈ ।"

ਇਸੇ ਲਈ ਮਨੁਖ ਦੀ ਆਪਣੀ ਕੋਈ ਕੋਸ਼ਿਸ਼ ਸਫਲ ਨਹੀਂ ਹੋ ਸਕਦੀ । ਜਦ ਤਕ ਉਹ ਮਾਇਆ ਵਿਚ ਫਸਿਆ ਹੋਇਆ ਆਪਣੇ ਆਪ ਨੂੰ ਇਸ ਸਮੁਚੀ ਸਿਰਜਨਾ ਦੀ ਮੂਲ ਸਤਾ ਤੋਂ ਵਖ ਸਮਝਦਾ ਰਹੇਗਾ, ਦੂਈ ਦਵੈਤ ਦੀ ਭਾਵਨਾ ਅਧੀਨ ਅਹੰਮ, ਬ੍ਰਹਮ ਅਸਮੀ ਦਾ ਅਹਿਸਾਸ ਨਹੀਂ ਕਰ ਸਕੇਗਾ ਬਿਲਕੁਲ ਉਸੇ ਤਰ੍ਹਾਂ ਜਿਵੇਂ ਇਕ ਕਲੀ ਵਿਚ ਭਰਿਆ ਹੋਇਆ ਪਾਣੀ ਸਮੁੰਦਰ ਦੇ ਅਥਾਹ ਜਲ ਤੋਂ ਵਖਰਾ ਹੋ ਕੇ ਜਹਾਜ਼ਾਂ ਨੂੰ ਤਰਾਣ ਵਿਚ ਨਾਕਾਮਯਾਬ ਰਹਿੰਦਾ ਹੈ । ਮਨੁਖ ਦੀਆਂ ਨਿਸਫਲ ਜਾਈਆਂ ਕੋਸ਼ਿਸ਼ਾਂ ਨੂੰ ਹੀ ਗੁਰੂ ਨਾਨਕ ਕਹਿੰਦੇ ਹਨ—

"ਭਾੜੈ ਰਾਤਿ ਕਰਹਿ ਜਿਆ ਪ੍ਰਾਣੀ
ਤਿਸਹਿ ਧਿਆਵਹੁ ਜਿ ਅਮਰ ਹੋਆ ।
ਤਿਸਹਿ ਧਿਆਵਹੁ ਸਚਿ ਸਮਾਵਹੁ
ਓਸ ਵਿਟਹੁ ਕੁਰਬਾਣ ਕੀਆ ।"

ਅਤੇ ਇਸ ਲਈ

"ਘੱਘੈ ਘਾਲਿ ਸੇਵਕ ਜੇ ਘਾਲੈ ।
ਸਬਦਿ ਗੁਰੂ ਕੈ ਲਾਗਿ ਰਹੈ ।
ਬੁਰਾ ਭਲਾ ਜੇ ਸਮਕਰ ਜਾਣੈ ।
ਇਨ ਬਿਧਿ ਸਾਹਿਬੁ ਰਮਤ ਰਹੈ ।"

ਇਸ ਛੰਦ ਵਿਚ ਗੁਰੂ ਨਾਨਕ ਆਪਣੇ ਵਿਦਿਆ ਦੇ ਸੰਕਲਪ ਨਾਲ ਆਪਣੀ ਸਮੁਚੀ ਫਿਲਾਸਫੀ ਨੂੰ ਵੀ ਰੂਪਮਾਨ ਕਰ ਦੇਂਦੇ ਹਨ ਕਿ ਮਨੁਖ ਸੇਵਾ ਕਰੇ, ਆਪਣੇ ਮਨ ਨੂੰ ਜਿਤਣ ਦੀ ਘਾਲ ਘਾਲੇ ਗੁਰੂ ਦੁਆਰਾ ਦਿਤੇ ਗਏ ਨਾਮਿ ਦਾ ਸਿਮਰਨ ਕਰੇ, ਚੰਗਿਆਈ ਬੁਰਿਆਈ ਨੂੰ ਇਕੋ ਦ੍ਰਿਸ਼ਟੀ ਨਾਲ ਵੇਖੇ ਤਾਂ ਮਨੁਖ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ ।

"ਬੁਰਾ ਭਲਾ" ਇਸ ਲਈ "ਸਮਾਨ ਜਾਣੈ" ਕਿਉਂਕਿ ਇਹ ਸਾਰੇ ਭੁਲੇਖੇ ਹੀ ਛਾਇਆ ਵਾਂਗ ਪਾਏ ਹੋਏ ਹਨ ।

"ਛਛੈ ਛਾਇਆ ਵਰਤੀ ਸਭ ਅੰਤਰਿ ।
ਤੇਰਾ ਕੀਆ ਭਰਮੁ ਹੋਆ ।
ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ
ਕਰਮੁ ਹੋਆ ਤਿਨ ਗੁਰੂ ਮਿਲਿਆ ।।"

ਇੰਜ ਗੁਰੂ ਨਾਨਕ ਦੇਵ ਜੀ ਦਾ ਜੀਵਨ ਦੇ ਹਰ ਖੇਤਰ ਪ੍ਰਤੀ ਦ੍ਰਿਸ਼ਟੀਕੋਣ ਕੇਵਲ ਇਕ ਹੈ ਕਿ ਮਨੁਖ ਦੀ ਆਤਮਕ ਅਤੇ ਸਦਾਚਾਰਕ ਖੇਤਰ ਵਿਚ ਅਗਵਾਈ ਕੀਤੀ ਜਾਵੇ । ਕਿਉਂ ਜੁ ਇਹ ਦੋ ਪੱਖ ਹੀ ਮਨੁਖ ਨੂੰ ਮਹਾਨ ਜਾਂ ਹੀਣਾ, ਪ੍ਰਤਿਭਾਸ਼ੀਲ ਜਾਂ ਪ੍ਰਭਾਵਹੀਣ, ਪ੍ਰਗਤੀਸ਼ੀਲ ਜਾਂ ਅਵਨਤੀਸ਼ੀਲ ਬਣਾਉਂਦੇ ਹਨ । ਇਸੇ ਲਈ ਗੁਰੂ ਨਾਨਕ ਹਰ ਵਸਤੂ ਨੂੰ ਅਧਿਆਤਮਕ ਕਸਵੱਟੀ ਉਤੇ ਪਰਖਦੇ ਹਨ । ਵਿਦਿਆ ਵੀ ਉਹੋ ਚੰਗੀ ਹੈ । ਜਿਹੜੀ ਮਨੁਖ ਨੂੰ ਉਚਿਆਂ ਚੁਕ ਕੇ ਪਰਮਾਤਮਾ ਤਕ ਲੈ ਜਾਏ, ਪਾਟੇ ਹੋਏ ਦਿਲਾਂ ਨੂੰ ਸੀ ਦਏ ।

# ਨਵੇਂ ਜ਼ਮਾਨੇ ਵਿਚ ਗੁਰੂ ਨਾਨਕ ਦੀ ਸਿਖਿਆ

—ਤਰਲੋਚਨ ਸਿੰਘ*

ਕਹਿੰਦੇ ਹਨ, ਮਹਾਂ ਪੁਰਖਾਂ ਦੀ ਸਿਖਿਆ ਸੰਪੂਰਨ ਹੁੰਦੀ ਹੈ ਅਤੇ ਇਹ ਦੇਸ਼ ਅਤੇ ਕਾਲ ਦੀਆਂ ਹੱਦਾਂ ਵਿਚ ਬੰਨ੍ਹੀ ਨਹੀਂ ਜਾ ਸਕਦੀ । ਇਸੇ ਤੋਂ ਇਹ ਸਵਾਲ ਉਠਦਾ ਹੈ ਕਿ, ਗੁਰੂ ਨਾਨਕ ਦੇਵ ਜੀ ਦੀ ਸਿਖਿਆ ਜਿਸ ਨੂੰ ਅਸੀਂ ਪਹਿਲੇ ਪਾਤਸ਼ਾਹ ਦੀ ਪਵਿੱਤ੍ਰ ਬਾਣੀ ਕਹਿੰਦੇ ਹਾਂ, ਅਜ ਦੇ ਬਦਲੇ ਹੋਏ ਹਾਲਾਤ ਵਿਚ ਵੀ ਲਾਗੂ ਹੁੰਦੀ ਹੈ ਜਾਂ ਨਹੀਂ ? ਜੇ ਮਹਾਰਾਜ ਦੀ ਬਾਣੀ ਦਾ ਅਧਿਯਨ ਕੀਤਾ ਜਾਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਂ-ਵਾਕ ਅਜ ਵੀ ਉਨੇ ਹੀ ਲਾਗੂ ਹੁੰਦੇ ਹਨ, ਜਿੰਨੇ ਕਿ ਉਸ ਵਕਤ ਅਤੇ ਹੁਣ ਉਨ੍ਹਾਂ ਤੇ ਅਮਲ ਕਰਨ ਦੀ ਵਧੇਰੇ ਲੋੜ ਹੈ । ਗੁਰੂ ਜੀ ਦੀ ਬਾਣੀ ਵਿਚ ਕਰਮ ਪਰਧਾਨ ਮੰਨਿਆ ਗਿਆ ਹੈ ਇਸ ਕਰਕੇ ਗੁਰੂ ਜੀ ਦੀ ਬਾਣੀ ਨੂੰ ਕੇਵਲ ਅਧਿਅਨ ਕਰਨਾ ਹੀ ਕਾਫੀ ਨਹੀਂ ਬਲਕਿ ਉਸ ਤੇ ਅਮਲ ਕਰਨਾ ਹੋਰ ਵੀ ਜ਼ਰੂਰੀ ਹੈ ।

ਮਹਾਰਾਜ ਦੀ ਬਾਣੀ ਇਤਨੀ ਵਿਸਤਾਰ ਪੂਰਵਕ ਹੈ ਕਿ ਜੀਵਨ ਦਾ ਸ਼ਾਇਦ ਹੀ ਕੋਈ ਪਖ ਇਹੋ ਜਿਹਾ ਰਹਿ ਗਿਆ ਹੋਵੇਗਾ, ਜਿਸ ਤੇ ਉਨ੍ਹਾਂ ਰੋਸ਼ਨੀ ਨਾ ਪਾਈ ਹੋਵੇ । ਇਥੇ, ਗੁਰੂ ਨਾਨਕ ਦੇਵ ਜੀ ਦੇ ਲਿਖੇ ਹੋਏ ਕੁਝ ਅਸੂਲਾਂ ਦੀ ਵਿਆਖਿਆ ਕਰਨ ਦਾ ਯਤਨ ਕੀਤਾ ਜਾਂਦਾ ਹੈ ।

ਗੁਰੂ ਨਾਨਕ ਦੇਵ ਜੀ ਦੀ ਸਿਖਿਆ ਦਾ ਸਭ ਤੋਂ ਪਹਿਲਾ ਅਤੇ ਸਭ ਤੋਂ ਵੱਡਾ ਅਸੂਲ ਹੈ ਇਕ ਪਰਮਾਤਮਾ ਉਤੇ ਸੰਪੂਰਨ ਵਿਸ਼ਵਾਸ਼ । ਗੁਰਬਾਣੀ ਵਿਚ ਇਸ ਦੇ ਬਾਰੇ ਅਨੇਕ ਪ੍ਰਮਾਣ ਮਿਲਦੇ ਹਨ । ਮੂਲ ਮੰਤਰ ਵਿਚ ਗੁਰੂ ਨਾਨਕ ਸਾਹਿਬ ਨੇ ਵਾਹਿਗੁਰੂ ਦੀ ਏਕਤਾ ਦੱਸੀ ਹੈ ।

"ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ਜਪੁ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ॥ ਨਾਨਕ ਹੋਸੀ ਭੀ ਸਚੁ ॥"

ਆਸਾ ਦੀਵਾਰ ਵਿਚ ਗੁਰੂ ਨਾਨਕ ਦੇਵ ਜੀ ਲਿਖਦੇ ਹਨ :—

"ਸਚਾ ਸਾਹਿਬ ਏਕੁ ਤੂੰ ਜਿਨ ਸਚੋ ਸਚ ਵਰਤਾਇਆ ।"

(ਏ) ਗੁਰੂ ਨਾਨਕ ਦੇਵ ਜੀ ਨੇ ਦੂਜਾ ਵਡਾ ਅਸੂਲ "ਨਾਮ" ਬਾਰੇ ਦਸਿਆ ਹੈ । ਨਾਮ ਜਪਣ ਲਈ ਉਨ੍ਹਾਂ ਬੜਾ ਜ਼ੋਰ ਦਿਤਾ ਹੈ, ਹੇਠ ਲਿਖਿਆ ਪਰਮਾਣ ਇਹ ਸਪਸ਼ਟ ਕਰਦੇ ਹਨ :

(ੳ) "ਕਿਆ ਕਹੀਏ ਸਚਿ ਸੂਰਾ ਹੋਇ ॥
ਸਾਚ ਸਬਦ ਬਿਨ ਮੁਕਤਿ ਨ ਕੋਇ ॥

(ਅ) "ਸਤਿਗੁਰੂ ਭੇਟੇ ਸੋ ਸੁਖ ਪਾਏ ॥
ਹਰਿ ਕਾ ਨਾਮ ਮੰਨਿ ਵਸਾਏ ॥

(ਏ) ਰਬ ਦਾ ਹੁਕਮ ਸਭ ਨੂੰ ਖਿੜੇ ਮਥੇ ਮਨਨਾ ਚਾਹੀਦਾ ਹੈ । ਗੁਰੂ ਜੀ ਤਾਂ ਇਥੋਂ ਤਕ ਲਿਖਦੇ ਹਨ ਕੀ ਦੁਖ ਨੂੰ ਦਾਰੂ ਅਤੇ ਸੁਖ ਨੂੰ ਰੋਗ ਸਮਝਣਾ ਚਾਹੀਦਾ ਹੈ । ਮਸਾਲ ਵਜੋਂ, ਗੁਰਬਾਣੀ ਦੀਆਂ ਇਹ ਤੁਕਾਂ ਹਨ :

"ਜੋ ਤੁਧ ਭਾਵੈ ਸਾਈ ਭਲੀ ਕਾਰ ॥
ਤੂੰ ਸਦਾ ਸਲਾਮਤਿ ਨਿਰੰਕਾਰ ॥"

---

* Executive Member SSF. Bhopal,
II. Year M B B. S Hostel C. Ghandhi Medical College
BHOPAL

ਸੱਚ ਨੂੰ ਪਰਮਾਤਮਾ ਦਾ ਦੂਜਾ ਰੂਪ ਦਸਦੇ ਹੋਏ, ਹਰ ਗਲ ਵਿਚ ਸੱਚ ਨੂੰ ਅਪਨਾਣ ਦੀ ਸਿਖਿਆ ਦੇਂਦੇ ਗੁਰੂ ਜੀ ਲਿਖਦੇ ਹਨ।

(ੳ) "ਸਾਚਾ ਸਾਹਿਬ ਸਾਚੁ ਨਾਇ ਭਾਖਿਆ ਭਾਉ ਅਪਾਰ ॥

(ਅ) "ਸਚ ਤਾਂ ਪਰ ਜਾਣੀਐ ਜਾਂ ਰਿਦੈ ਸੱਚਾ ਹੋਇ ॥

ਕੂੜ ਕੀ ਮਲ ਉਤਰੈ ਤਨੁ ਕਰੇ ਹਛਾ ਧੋਇ ॥"

5. ਆਦਮੀ ਨੂੰ ਸੰਸਾਰ ਵਿਚ ਰਹਿੰਦੇ ਹੋਏ ਵੀ ਮਾਇਆ ਤੋਂ ਬਚਣਾ ਚਾਹੀਦਾ ਹੈ। ਗੁਰਬਾਣੀ ਦੀਆਂ ਇਹ ਤੁਕਾਂ ਵੇਖੋ :

"ਕਪੜ ਰੂਪ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥"

... ... ... ... ...

6. ਗੁਰੂ ਨਾਨਕ ਜੀ ਨੇ ਮਹਾਨਤਾ ਤੇ ਵੀ ਬੜਾ ਜ਼ੋਰ ਦਿਤਾ ਹੈ। ਉਹ ਲਿੰਗ ਭੇਦ ਵਿਚ ਵੀ ਵਿਸ਼ਵਾਸ਼ ਨਹੀਂ ਸਨ ਕਰਦੇ। ਉਨ੍ਹਾਂ ਇਸਤਰੀਆਂ ਦੀ ਸਮਾਨਤਾ ਬਾਰੇ ਹੀ ਨਹੀਂ ਲਿਖਿਆ, ਸਗੋਂ ਇਹ ਵੀ ਲਿਖਿਆ ਹੈ ਕਿ ਉਨ੍ਹਾਂ ਦਾ ਸਮਾਜ ਵਿਚ ਵਿਸ਼ੇਸ਼ ਅਸਥਾਨ ਹੈ। ਇਕ ਥਾਂ ਗੁਰੂ ਜੀ ਲਿਖਦੇ ਹਨ :

"ਸੋ ਕਿਉ ਮੰਦਾ ਆਖੀਐ ਜਿਤ ਜੰਮਹਿ ਰਾਜਾਨ ॥"

ਉਪਰ ਲਿਖੇ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਹਰ ਸਮੇਂ ਅਤੇ ਹਰ ਆਦਮੀ ਤੇ ਲਾਗੂ ਹੁੰਦੀ ਹੈ। ਹਾਲੀ ਹੋਰ ਵੀ ਪੜਚੋਲ ਕੀਤੀ ਜਾ ਸਕਦੀ ਹੈ ਅਤੇ "ਜੀਵਨ ਉਸਾਹਾਂ" ਦੀਆਂ ਰਾਹਾਂ ਗੁਰੂ ਜੀ ਦੇ ਦਿਤੇ ਗਏ ਸੰਦੇਸ਼ ਤੋਂ ਪਤਾ ਲਗ ਸਕਦੀਆਂ ਸਨ। ਗੁਰੂ ਜੀ ਦੀ ਬਾਣੀ ਅਤੇ ਜੀਵਨ ਨੇ ਡੂੰਗਾ ਅਧਿਐਨ ਕਰਨ ਦੀ ਲੋੜ ਹੈ। ਉਨ੍ਹਾਂ ਦੇ ਦਸੇ ਗਏ ਮਾਰਗ ਤੇ ਚਲਣ ਵਾਲਾ ਸਮਾਜ ਦੁਨੀਆਂ ਲਈ ਚਾਨਣ ਮੁਨਾਰੇ ਦਾ ਕੰਮ ਕਰ ਸਕਦਾ ਹੈ।

# ਲੱਖਾਂ ਸੂਰਜਾਂ ਤੋਂ ਵਧ ਪ੍ਰਕਾਸ਼ ਤੇਰਾ

—ਪ੍ਰੀਤਮ ਸਿੰਘ "ਪ੍ਰੇਮ"*

ੴ ਏਕਤਾ ਦਾ ਰੂਪ ਰਚਿਆ, ਰਵੀ ਬਾਣੀ ਤੂੰ ਮੁਖੋਂ ਉਚਾਰ ਪਹਿਲਾਂ
ਸਤਿਨਾਮ ਦਾ ਦੇ ਉਪਦੇਸ਼ ਸੱਚਾ, ਸਭੇ ਮਾਰਗਾਂ ਦੀ ਦਸੀ ਤੂੰ ਸਾਰ ਪਹਿਲਾਂ
ਕਰਤਾ ਪੁਰਖ ਹੈ ਇਕ ਅਕਾਲ ਸੱਚਾ, ਨਿਰਭਉ, ਗੇੜ ਚੁਰਾਸੀ ਦੇ ਦਿਤੇ ਉਤਾਰ ਪਹਿਲਾਂ
ਨਿਰਵੈਰ ਹੋ ਜਾਤਾਂ ਦੇ ਭੇਦ ਮਿਟਦੇ, ਅਕਾਲ ਮੂਰਤ ਨੂੰ ਕੀਤਾ ਤਿਆਰ ਪਹਿਲਾਂ

ਕਰਤਾ ਆਪ ਕਾਰਨ ਅਜੂਨੀ ਸੈਭੰ ਅੰਦਰ ਚਾਨਣ ਸਰੂਪ ਹੈ ਗਿਆਨ ਅਕਾਸ਼ ਤੇਰਾ
ਗੁਰ ਪ੍ਰਸਾਦਿ ਹੋ ਚਮਕਿਆ ਜੱਗ ਅੰਦਰ ਲੱਖਾਂ ਸੂਰਜਾਂ ਤੋਂ ਵਧ ਪ੍ਰਕਾਸ਼ ਤੇਰਾ

ਜਪ ਹਰਿ ਦਾ ਨਾਮ ਤੇ ਹਰੀ ਬਣਿਆ, ਹਰਿ ਹਰੀ ਨੂੰ ਹਿਰਦੇ ਵਸਾਇਆ ਸੀ
ਸੇਵਾ ਕੌਮ ਦੀ ਹਰੀ ਦਾ ਤਪ ਵਡਾ, ਕੌਮੀ ਏਕਤਾ ਦਾ ਸੂਰਜ ਚਮਕਾਇਆ ਸੀ
ਅਟਲ ਮੁਕਤੀ ਸਾਧਨਾ ਇਹ ਭਗਤੀ, ਜੁਗੋ ਜੁਗ ਤੂੰ ਹਰਿ ਹਰਿ ਧਿਆਇਆ ਸੀ
ਨਾਨਕ ਹੋਸੀ ਸਚ ਦਾ ਪਾਰ ਬੇੜਾ, ਸੇਵਾ ਹਰੀ ਹਰਿ ਦਾ ਡੰਕਾ ਵਜਾਇਆ ਸੀ

ਵਹਿਮ ਭਰਮ ਪਾਖੰਡ ਸਭ ਦੂਰ ਹੋਏ ਸਿਤਾਰਾ ਚਮਕਿਆ ਵਿਚ ਅਕਾਸ਼ ਤੇਰਾ
ਜਗਤ ਜਲਦਾ ਤੇ ਘੋਰ ਅਨ੍ਹੇਰਾ ਮਿਟਿਆ ਲੱਖਾਂ ਸੂਰਜਾਂ ਤੋਂ ਵਧ ਪ੍ਰਕਾਸ਼ ਤੇਰਾ

ਕੁਲ ਪਿਆਸੇ ਫਰਕਦੇ ਜੁਗਾਂ ਤੋਂ ਸੀ, ਪਿਆਸ ਚਿਰੋਂ ਦੀ ਆ ਮਿਟਾ ਦਿਤੀ
ਨਫਰਤ ਵਿਚ ਸੜਦੀ ਆਤਮਾ ਜਗਤ ਵਾਲੀ, ਸੀਤਲ ਫੁਹਾਰ ਤੇਰੇ ਨੈਣਾਂ ਵਰਸਾ ਦਿਤੀ
ਚੰਨ ਚਮਕਿਆ ਨਿਰਮਲ ਪਿਆਰ ਭਰਿਆ, ਜੋੜੀ ਏਕਤਾ ਦੀ ਤੂੰ ਜਗਾ ਦਿਤੀ।
ਫੁਲਵਾੜੀ ਮਹਿਕ ਉਠੀ ਕਲੀ ਰੂਪ ਬਣ ਕੇ, ਸਾਰੇ ਜਗਤ ਦੀ ਅੱਗ ਬੁਝਾ ਦਿਤੀ।

ਖੰਡ ਬ੍ਰਹਿਮੰਡ 'ਚ ਪੰਚ ਪ੍ਰਵਾਨ ਹੋਇਆ, ਪੰਚਮ ਸਰੂਪ ਸ਼ਾਂਤ ਧਰਵਾਸ ਤੇਰਾ।
ਦਮਕੇ ਲੋਹ ਤੇ ਇਲਾਹੀ ਨੂਰ ਬਣ ਕੇ, ਲੱਖਾਂ ਸੂਰਜਾਂ ਤੋਂ ਵਧ ਪ੍ਰਕਾਸ਼ ਤੇਰਾ।

ਜਬਰ ਜ਼ੁਲਮ ਤੇ ਅਤਿਆਚਾਰ ਵਾਲੀ, ਦੇਸ਼ ਕੌਮ ਤੇ ਜ਼ੁਲਮੀ ਤਲਵਾਰ ਖੜਕੀ।
ਮੀਰੀ ਪੀਰੀ ਦੀ ਹੱਥ ਤਲਵਾਰ ਲੈ ਕੇ, ਕੌਮੀ ਆਤਮਾ 'ਚੋਂ ਇਕ ਵੰਗਾਰ ਧੜਕੀ।
ਸੀਸ ਭੇਟ ਕੀਤਾ ਚਾਂਦਨੀ ਚੌਕ ਅੰਦਰ, ਮਜ਼ਲੂਮ ਹਿੰਦ ਤੇ ਵੇਖੀ ਜਾਂ ਮਾਰ ਲਮਕੀ।
ਗੈਰਤਾਂ ਚਮਕੀਆਂ ਦਸ਼ਮੇਸ਼ ਖੜਗ ਵਿਚ, ਜਦੋਂ ਅੰਮ੍ਰਿਤ ਚੋਂ ਖੰਡੇ ਦੀ ਧਾਰ ਝਲਕੀ।

ਗਲੋਂ "ਪ੍ਰੇਮ" ਦੀ ਸਿਰ ਤਲੀ ਹੋਵੇ, ਪੂਰਾ ਹੋਇਆ ਉਹ ਦ੍ਰਿੜ ਵਿਸ਼ਵਾਸ ਤੇਰਾ।
ਪ੍ਰੀਤ ਸ਼ਮਾ "ਪ੍ਰੇਮ" ਪ੍ਰਵਾਨਿਆਂ ਲਈ, ਲੱਖਾਂ ਸੂਰਜਾਂ ਤੋਂ ਵਧ ਪ੍ਰਕਾਸ਼ ਤੇਰਾ।

---

*S. B. A, Hall Guillemard Road, Singa pore—14

# "ਵਾਹਿਗੁਰੂ ਜੀ ਦੇ ਦਰਸ਼ਨ"

ਗੁਰਚਰਨ ਸਿੰਘ‡

ਵਾਹਿਗੁਰੂ, ਵਾਹਿਗੁਰੂ ਕਰਦਿਆਂ ਇਕ ਅਚੰਭ ਡਿਠਾ।
ਮੇਰਾ ਰੂਪ ਹੀ ਆਣ ਕੇ ਮੇਰੇ ਕੋਲ ਬਹਿਠਾ।
ਮੈਂ ਪੁਛਿਆ ਤੂ ਕੌਣ ਹੈ ਕੀ ਨਾਮ ਹੈ ਤੇਰਾ।
ਏਥੇ ਕਰਨ ਕੀ ਆਇਓਂ ਦਸ ਕਿਥੇ ਬਸੇਰਾ।
ਉਸ ਆਖਿਆ ਮੇਰਾ ਡੇਰਾ ਸਤਿਗੁਰੂ ਸੁਨ ਰਖਦੇ ਚੀਤਾ।
ਵਾਹਿਗੁਰੂ ਮੈਨੂੰ ਘਲਿਆ ਤੇਰੀ ਵੇਖ ਪਰੀਤਾ।
ਵਾਹਿਗੁਰੂ ਦੀ ਮੈਂ ਜੋਤ ਹਾਂ ਸੁਣ ਲੈ ਪਿਆਰੇ।
ਅਸਾਂ ਦੁਹਾਂ ਵਿਚ ਭੇਦ ਨਹੀਂ ਜਿਉਂ ਜਲ ਵਿਚ ਤਰੰਨਆਰੇ।
ਭਗਤਾਂ ਦਾ ਮੈਂ ਦਾਸ ਹਾਂ ਸ਼ਾਡੂ ਬਰਦਾਰੇ।
ਭਗਤਾਂ ਪੈਜ ਦਾ ਰਖਦਾ ਰਾਮ ਮੇਲਨ ਹਾਰਾ।
ਵਾਹਿਗੁਰੂ ਰਾਮ ਰਹੀਮ ਹੈ ਜਗ ਪਾਲਨ ਹਾਰਾ।
ਵਾਹਿਗੁਰੂ ਸ਼ਾਹ ਸਿਰ ਸ਼ਾਹ ਹੈ ਤੇ ਗਰੀਬ ਵੀਚਾਰਾ।
ਕਿਹਾ ਸਤਿਗੁਰੂ ਨੇ ਰਾਮ ਜੀ ਹੁਣ ਆਵੋ ਪਿਆਰੇ।
ਨਿਮਾਣਿਆਂ ਦੇ ਮਾਣ ਦੀ ਤੁਸੀਂ ਦਿਓ ਦਿਦਾਰੇ।
ਦਰਸ਼ਨ ਹਾਰੇ ਤਰਸਦੇ ਪਏ ਨੈਨ ਪਿਆਸੇ।
ਹੰਝੂਆਂ ਹਾਰ ਪਰੋਸਿਆ ਆ ਓ ਦਿਓ ਦਿਲਾਸੇ।
ਤੁਝ ਬਿਨ ਬੇਲੀ ਕੋ ਨਹੀਂ ਜੋ ਪਿਆਸ ਬੁਝਾਵੇ।
ਤੁਝ ਬਿਨ ਬੇਲੀ ਕੋ ਨਹੀਂ ਜੋ ਸਾਤ ਦਿਲਾਵੇ।
ਆਵੋ ਪਿਆਰੇ ਰਾਮ ਜੀ ਹੁਣ ਆਵੋ ਪਿਆਰੇ।
ਵਿਛੜਿਆਂ ਨੂੰ ਮੇਲ ਲਵੋ ਹੁਣ ਦਿਓ ਦੀਦਾਰੇ।
ਰਾਮ ਕਿਹਾ ਮੈਂ ਆ ਗਿਆ ਕਿਉਂ ਨੈਨ ਦਮਕਾਵੇਂ।
ਰਾਮ ... ... ... ਨੀਰ ਬਹਾਵੇਂ।
... ... ... ਕਿਉਂ ਹੰਝੇ ਝੁਰਨੇ।
... ... ... ਤਰਲੇ ਕਰਨੇ।
ਇਕ ਵਾਰੀ ਤਾਂ ਤਕ ਮੈਂ ਭੀ ਪਿਆਸ ਬੁਝਾਵਾਂ।
... ... ... ਦਰਸਨ ਪਾਵਾਂ।
ਮੇਰੀ ਹਾਲਤ ਦੇਖ ਤੈਨੂੰ ਕੁਝ ਤਰਸ ਨਾ ਆਵੇ।
... ... ... ਕੌਣ ਸਮਝਾਵੇ।
ਮੈਂ ਪਿਆਰੇ ਦੇ ਵਸ, ਇਸ ਵਿਚ ਭੇਦ ਨਾ ਕਾਈ।
... ... ... ਝੂਠ ... ।
... ... ... ਦੇਖ ਠੋਕ ਵਜਾਈ।
ਰਾਮ ਨੇ ਪਕੜੀ ਬਾਹਾਂ ਚਰਨ ਨੂੰ ਗਲੇ ਲਗਾਇਆ।
ਘੁਟ ਘੁਟ ਕਰ ਕੇ ਪਿਆਰ ਰਾਮ ਫਿਰ ਚਲ ਬਸਾਇਆ।
ਮੇਰੀ ਹਾਲਤ ਹੋਈ ਜੋ ਮੈਂ ਕਹਿ ਨ ਸਕਾਂ।
ਬਾਝ ਪਿਆਰੇ ਰਾਮ ਹੁਣ ਮੈਂ ਰਹਿ ਨ ਸਕਾਂ।

‡297, ਲਖਮੀ ਵਿਲਾਸ, ਮਦੂਰ—1

# श्री गुरु नानकजी की यात्राएँ—काम रूप की यात्रा

★शमशेर सिंह, अशोक

जन्म साखी गुरु नानक तथा श्री गुरु नानक प्रकाश आदि पुस्तकों के कथनुसार श्री गुरु नानक देवजी की देश विदेश की चारों यात्राएँ अथवा उदासियाँ प्रसिद्ध हैं। वे चार यात्राएँ अथवा उदासियाँ, जो लोकोपकारार्थ पूर्व, उत्तर दक्षिण, और पश्चिमीय देशों की यात्राओं अथवा उदासियों के नाम से अभिहित की जाती है, यदि अन्वेशक की दृष्टि से देखा जाय तो अपने आप में बड़ा महत्व रखती है।

श्री गुरु नानक देव जी ने जब कि उस समय आजकल की तरह आने जाने का सुगम प्रबन्ध न हो तथा समस्त देश ओर से छोर तक ठग लोगों अथवा फन्दे वाले धूर्त एवं हिंसक व्यक्तियों के दबाव से कंटकाकीर्ण मार्ग होने के कारण किसी प्रकार की भी कोई भी सुविधा न थी, ये भ्रमण रूप यात्राएँ किस तरह सम्पन्न की और गुरु साहब अनेकों बीहड़ जंगलों, उपवनों, नदियों पर्वतों चोटियों को फांद करके आसाम के कामरूप नामक दुर्गम स्थान में किस तरह पहुँच पाए। इस सम्बन्ध में सुदृढ़ गुरु जी के प्रारम्भिक जीवन की कुछ घटनायें यहाँ पर अवश्य विचारणीय है।

गुरुनानक जिस तरह कि उनके नाम की निरुक्ति से पता चलता है, 'गु' नाम अन्धकार में 'रु' नाम प्रकाश करने वाले और नानक अर्थात अनिकता से रहित एक शुद्धद्वैतवादी व्यक्ति होने के कारण सबकी विधि तथा बुद्धि की आवश्यक मानवीय विशेषताएँ उनमें पूर्णतया विद्यमान थी।

जिस कारण वे सर्व शक्तिमान जगदीश्वर का प्रतिरूप माने जाते थे। 'आपि नारायणु कलाधारि जग महिपरवयो' इसलिये वे जगत का उद्धार करने के निमित आज से पाँच सौ वर्ष पूर्व पंचनाद प्रदेश के बार प्रांतीय तलवंडी नामक नगर में महिता कालू अथवा कल्याण राय जी के गृह में अवतीर्ण हुए थे।

श्री गुरु नानक देवजी जब अभी स्वल्पायु अथवा बाल्यवस्था में ही थे तो नगर निवासियों को उनकी ईश्वर प्रदत्त अद्वितीय प्रतिभा, प्रत्युत्पन्न मति तथा आध्यात्मिक शक्ति के परमद्भुत चमत्कार दिखाई दिये। सर्वप्रथम उन्होंने सात वर्ष की आयु में अपने अध्यापक पांधा अथवा उपाध्याय गोपालदास जी को राजा आसा के अन्तर्गत पट्टी नामक पारसी द्वारा ज्ञानोपदेश दिया और बताया कि इस अक्षरावट से जो सभी पाठशालाओं में विद्यार्थियों को पढ़ाई जाती है, ठीक और सही अर्थभाव क्या है?

तत्पश्चात गुरु नानक देवजी ने अपने अरबी फारसी के अध्यापक मौलवी कुतबुद्दीन, संस्कृत के अध्यापक पंडित व्रजलाल और यज्ञोपवीत संस्कार करने वाले कुल पुरोहित हरिदयाल जी को न केवल सन्मार्ग का उपदेश ही दिया अपितु दम्भ पाखण्ड, जात्याभिमान, साम्प्रदायिक भेदभाव के प्रहार तथा मनुष्य मात्र से पारस्परिक सदव्यवहार का बीजारोपण भी किया ताकि हिन्दु मुस्लिम समाज में परस्पर एक-दूसरे के प्रति हार्दिक प्रेम भावना के उत्पन्न होंगे

★रिसर्च स्कालर, सिख हिस्ट्री रिसर्च बोर्ड, अमृतसर।

से घृणा तथा द्वैतभाव का नाश हो और सभी लोग आनन्दपूर्वक कालयापन करते हुए एक एक-दूसरे के आशीर्वाद के भागी बन सकें।

भारतवर्ष विशेष तथा पंजाब इस समय सदियों की पराधीनता के कारण नितान्त सत्ताहीन और परवश था। राजनैतिक पतन के साथ ही समाजिक पतन, धार्मिक पतन और मानसिक पतन चूंकि अवश्य भावी बातें हैं। अत: इस देश के क्षत्रिय (राजपूत) ब्राह्मण, वैश्य शूद्र न केवल विदेशी विचारधारा के आधीन अपने प्राकृतिक अस्तित्व को खो रहे थे, अपितु उनके हृदय में राष्ट्रीयता की तनिक मात्र भी भावना न रह गई थी। एक ईश्वर के स्थान पर तैंतीस कोटि देवी देवताओं की श्रद्धा सहित कल्पना अनेकों पीरों फकीरों तथा पैगम्बरों की मान्यता और यन्त्र मन्त्र तन्त्र के अनन्त अन्ध विश्वास उनकी जीवन नैया को एक अत्यन्त भयानक भ्रम जाल के भंवर में फंसा रहे थे जिसमें से हिन्दुओं और मुसलमानों का बच निकलना अनिवार्य था। इस असहाय अवस्था में ग्रस्त होने के बावजूद भी हिन्दू अपने धार्मिक दृष्टिकोण को सही बता रहे थे और मुसलमान अपने धार्मिक दृष्टिकोण को और इसी बिना पर नित्य-प्रति इस देश में यत्र-तत्र जो दीन मजहब के झगड़े होते रहते थे और किसी हद तक लूट खसोट भी यदाकदा हो जाती थी उसने मानवीय सभ्यता के जन्मदाता भारतवर्ष के सामाजिक जीवन को बड़ा तलख बना रखा था तलम्बा (मुलतान) के सज्जन जैसे ठग, आसाम-बंगाल की नागा पर्वत घाटी और मध्य भारत की विन्ध्याचल अटवी के नर संहारक कौड़ा राक्षस तथा देवलूट नामक किरात राज जैसे हिंसक व्यक्ति, जिनको श्री गुरु नानक देव जी ने ब्रह्मज्ञान का उपदेश देकर सन्मार्ग पर चलाया, इसी प्रकार के निकृष्ट मायावी मनुष्य थे।

श्री गुरु नानक देवजी जैसे कि इससे प्रथम ही बताया गया है कि तलवंडी नामक ग्राम में रहते हुए जब युवावस्था को प्राप्त हुए तो तो अपने बहनोई भय्या जयराम जी के सदउद्योग से पंजाब के त्रिगत प्रान्त अथवा इलाका दुआबा के मुलतान पर लोधी नामक नगर में पहुँच कर नवाब दौलत खाँ लोधी के मोदी अथवा अर्थमन्त्री नियुक्त हुए। गुरु साहब जैसा कि उनकी पुरातन साखियों से पता चलता है अरबी और फारसी भाषा में अच्छी योग्यता रखते थे परन्तु इस पदवी पर पहुँच कर भी आप अधिक समय तक नहीं ठहर सके। इस समय यद्यपि श्री गुरु साहब की शादी हो चुकी थी और दो बच्चे भी पैदा हो गये थे। तथापि उनका हार्दिक झुकाव स्वार्थ की ओर न जाकर परमार्थ की ओर अधिक था, अत: सर्वशक्तिमान ईश्वर की भजन-बन्दगी और शब्द-कीर्तन में नित्य प्रति लीन रहने के कारण उन्होंने शीघ्र ही मोदी खाने की पदवी से नवाब दौलतखां को जो उनका हार्दिक श्रद्धालु हो गया था एकाएक त्याग पत्र दे दिया। और 'न कोई हिन्दू न मुसलमान' का नाहरा लगाते हुए गृहस्थ आश्रम को त्याग कर साधुओं की पंक्ति में जा बैठे और लोगों को अद्वैत भाव का उपदेश देना शुरू कर दिया। इस समय पर भाई मरदाना नानक मीरासी अथवा डोम जो संगीत शास्त्र का पारंगत था रबाब लेकर गुरु जी का जीवन साथी तथा अनुयायी बन गया।

गुरु नानक के समक्ष इस समय मायावी मोह-जाल में बुरी तरह जकड़े हुए संसारिक जीवों के उद्धार तथा सुधार का बड़ा उत्तरदायित्व उपस्थित था जिसकी पूर्ति के लिये व सर्वशक्तिमान ईश्वर की ओर से इस संसार पर अवतार धारण करके आये थे। इस कार्य के निमित गुरु साहब ने अपने जीवन के प्रारम्भ काल से ही तैयारी शुरू कर दी थी, अत: सुल्तानपुर से ही जैसे कि सर्व प्रथम इशारे मात्र बतलाया गया है, उन्होंने सब गृहस्थ बन्धनों से उन्मुक्त होकर संन्यास ग्रहण कर लिया। और देशाटन के लिये चल पड़े। इस सम्बन्ध में उनकी सर्व प्रथम उदासी अथवा यात्रा पूर्व देश की थी जिसमें सुलतानपुर से तलवंडी होते हुए सैदपुर (अमीनाबाद) फिर कुरुक्षेत्र पानीपत, करनाल, हरिद्वार (गंगा) दिल्ली, प्रयाग, बनारस, पटना, ढाका, कामरूप, ७ (कावरू देश ८) आदि स्थान सम्मिलित हैं इस तरह इन्होंने पंजाब से चल कर उत्तर प्रदेश, बिहार और आसाम प्रान्त के प्रसिद्ध नगरों और गांवों का भ्रमण किया और न केवल पानीपत, करनाल के सैय्यद पीर शाह शर्फ और राजधानी दिल्ली के मुफ्ती मुल्ला, काजी तथा लोधी सम्राट सिकन्दर को ही शुभ उपदेश दिया अपितु हरिद्वार (गंगा) प्रयाग तथा बनारस के दार्शनिक पंडितों तथा

भक्तों को भी विधि पूर्वक सन्मार्ग का प्रदर्शन करने में तनिक मात्र फर्क नहीं दिखलाया। इसके बाद तीर्थ राज गया तथा पटना (बिहार) होते हुए जब वे बंगाल के ढाका और आसाम के कामरूप नगरों में गये तो उनको वहाँ मुल्लाओं तथा दार्शनिक पंडितों के स्थान पर नितान्त तांत्रिक मतावलम्बियों के घोर अन्ध विश्वासों तथा विविध मन्त्रों का सामना करना पड़ा बंगाल तथा कामरूप आसाम उस समय जादू का घर माना जाता था, और वहाँ के प्रायः सभी लोग शैव तथा शाक्त सम्प्रदाय के अनुयायी थे जिनमें वामाचार के निकृष्ट कर्मकांड, जिनमें मद्य, मांस, मैथुन आदि पंच मकारों का सेवन, भैरवी चक्र आदि घृणित रीतियों का प्रचलन, गुरु शिष्य तथा उनकी शिष्याओं में चोली पथ का अनुगमन आदि न जाने कितने प्रचलित थे, जिनका सत धर्म के साथ सम्पर्क मात्र भी सम्बन्ध न था। अतएव इन रीतियों से भारत का पतनोन्मुख होकर यहाँ पर विदेश सत्ता का स्थापित होना एक आवश्य भावी बात थी।

श्री गुरु नानक देव जी जब भाई बाला और मरदाना को साथ लिए हुए कामरूप देश में गये तो उनको साथ लिए हुए कामरूप देश में गये तो उनको साथ क्रमशः कुछ तांत्रिक मतानुयायियों का साक्षात हुआ। जन्म साखी भाईबाला के कथनुसार बात यूं हुई कि गुरु साहब के रबाबी भाई मरदाना को भूख लगी, और वह क्षुधा निवृत के लिये कामरूप नगर में गया, उसको एक अपरिचित विदेशी समझ कर वहाँ कि नूरुन्निसा (नूरजहाँ) नामक एक तांत्रिक स्त्री ने मन्त्र के बल से उसके गले में धागा डाला और उसके छाग अथवा मेढ़ा बनाकर अपने घर के एक कोने में बैठा दिया। पर्याप्त समय व्यतीत होने पर जब गुरु नानक जी को पता चला कि उनके आज्ञाकारी शिष्य भाई मरदाना के साथ एक स्त्री ने ये चरित्र किया है तो वे बहुत हंसे, और त्वरत ही भाई बाला को लेकर तुरन्त घटना स्थल पर पहुँच गये। उनको देख कर नूरुन्निसा और उसकी बहुत सी सहचारियाँ जो सभी प्रकार के मारन, मोहन, उच्चाटन आदि कार्य तथा मंत्र यत्रों में अपने आपको परम निपुण समझती थी आकर एकत्रित हुई। परन्तु ब्रह्मज्ञानी एवं तत्वदर्शी सन्त गुरु जी के ऊपर उनके मंत्र यत्रों का कोई प्रभाव न हुआ और वे सब बेफल साबित हुए, अतः उन तांत्रिक स्त्रियों पर गुरु साहब की आत्म शक्ति का ऐसा दिव्य प्रभाव पड़ा कि वे सब की सब उस पाखंड जाल को छोड़ धर्मशाला स्थापन कर परमेश्वर के नाम को स्मरण करने लगीं और मन, वचन, कर्म से गुरु जी की शिष्यायें बन गईं।

कामरूप की इस यात्रा तथा गुरु देव की अन्य यात्राओं को जो उन्होंने पूर्व, उत्तर, दक्षिण और पश्चिम के देशों की कीं, देख कर मुझे स्वर्गीय भाई कान्हसिंह जी नाभा का नाम एक मनोहर कवित याद आता है जिसमें उन्होंने इसी संबंध में एक गुरु नानक को अनेक रूपों में पूर्णतः चित्रित किया है—

देख्यो सुलतानपुर गृही औ व्यापारी भारी,
लाखो घर माहि ब्रह्मचारी के सरूप हैं।
मक्के माहि हाज्जी अरु काजी हैं मदीने बिखे,
काशी बीच बैठ्यो बनि पंडित अनूप हैं।
अचल बटाले योगिराज मोहि भासत है,
देख्यो करतार पुर भूपन को भूप है।
यद्यपि है रूप रंग रहित अरूप बाबा,
तद्यापि जिज्ञेश आँख देखें सब रूप है।

और इसी संबंध में सुप्रसिद्ध महाकवि भाई सन्तोखसिंह के वंशज सरदार बलवन्तसिंह राजगज पटियाला निवासी की भी एक कविता है—

देस में दिसा में दीन दुनिया दिवाकर में,
अण्ड खण्ड मण्डल में दिपति दिपन्त है।
देवन में दानवन में दामिनि दमक है मैं,
रंगे हुये भक्तन में बेची कुल कन्त है।
कलि के पैगम्बर की बानी हूँ में अमृत है,
कलियुग के तारबे को बानी गुरु ग्रंथ है।
गिरिवर में पंजा है प्रत्यक्ष जा की करामात,
'गजराज' नानक अनन्त है अनन्त है।

(आकाशवाणी जालन्धर से प्रसारित)

# नानक वाणी में सद्गुरु

## नीलम "नीलदे"

गुरुब्रह्मा गुरु विष्णु गुरुर्देवो महेश्वरः ।
गुरुः साक्षात परब्रह्मा तस्मैश्री गुरुवेनमः ॥०

भारतीय संस्कृति के, चिन्तन एवं साधना के क्षेत्र में गुरु महिमा का गान परम्परा से होता चला आ रहा है । भारतीय समाज में गुरु उच्च स्थान का अधिकारी है । धर्म और समाज की नियामिका शक्ति उसी के हाथ में रही है । गुरु ही माता-पिता है, वही ईश्वर है, उसकी सेवा मन, वचन एवं कर्म से करनी चाहिए । उसकी कृपा से सभी वस्तुएं सुलभ हो जाती हैं ।

'गुरु पिता गुरु माता गुरुर्देवो न संशय ।
कर्मणा मनसा वाचा तस्मात्सर्वे प्रसेव्यते ।।
गुरु प्रसादतः सर्वं मे शुक-मात्मनः ।
तस्मात्सेव्यो गुरुर्नित्यमन्यथा लभ्यते न शुभ भवते ।।

भारतीय मानव जीवन का कोई भी क्षेत्र गुरु से रिक्त नहीं है । वेद उपनिषद, रामायण तथा महाभारत आदि सभी ग्रन्थों में हमें गुरु महिमा का बखान मिलता है । जीवन के पग-पग पर गुरु ही दर्शक है । वेदों से चली आती हुई गुरु भक्ति की धारा बौद्ध धर्म तथा दर्शन के अभ्युत्थान में भी अक्षुण्ण बनी रही । प्राचीन बौद्धों में गुरु को कल्याण मित्र कहा गया है । बौद्ध धर्म में गुरु शिष्यों का मार्ग दर्शक था । जिसके निर्देशित मार्ग पर चलकर ही शिष्य अपना कल्याण कर सकता था ।

बौद्ध धर्म के पश्चात् वैष्णव, शैव, एवं शाक्ति तन्त्रों के अभ्युदय के साथ-साथ गुरु परम्परा की महत्ता दिनों दिन बढ़ती गई । "तन्त्र-साधकों योगियों, नाथ पंथियों सहजयानियों, वज्रयानियों, तथा परवर्ती सन्तों ने गुरु की

---

२६४ कृष्ण नगर जम्मू (तवी) निरन्तर..............२

(१) सन्त साहित्य की सामाजिक एवं सांस्कृतिक पृष्ठभूमि ।

पृष्ठ २०७ पर उद्धृत

(२) भक्ति काव्य में रहस्यवाद ।

पृष्ठ १६२

महिमा का अपार गुणगान किया है।" (१)

इस प्रकार से हिन्दी सन्त साहित्य की पूर्व पाठिका में यह गुरु परम्परा अपने पूर्ण महिमामय रूप में विद्यमान थी। "वेदों से प्रवाहित होती हुई भक्ति की धारा अनेक नालों में होकर वृहत रूप धारण करती हुई, गुरु की धारणा के अनेक दृष्टिकोणों के साथ हिन्दी के मध्यकालीन सन्त साहित्य में भी सम्मिलित हुई।" (२)

सन्त मत के विभिन्न सम्प्रदायों में नानक पंथ या सिक्ख धर्म सर्वाधिक सजीव तथा सचेत पंथ है। (३) तथा गुरु नानक का स्थान विभिन्न सन्तों के मध्य महत्वपूर्ण है। (४) 'गुरु नानक जो जन्म से क्षत्रिय, आचरणों से भ्रमणशील, कर्म से गुरु, चतुर्दिक ज्ञान के भंडार, उदात्त भावनाओं के अजस्र-स्त्रोत, अध्यात्म-पथ के अविचल पथिक (५) की दृष्टि से गुरु का स्थान धार्मिक साधना में सर्वोपरी है।

'जपुजी' के मूलमन्त्र,

१ ओं सतिनामु करता पुरखु।

"निरभउ निरवैरु आकाल मूरति।
अजूनी सैभं गुर प्रसादि।"

में निरंकार परमात्मा 'गुरु प्रसादि' अर्थात गुरु की कृपा से ही प्राप्त मानते हैं। 'आसा दी वार' में गुरु की महत्ता को स्वीकार करते हुए गुरु नानक ने उसकी महिमा का बखान किया है।

नदरि करहि जे आपणी, त नदरी सति गुरु पाइआ।
एहु जीउ बहुते जन्म भरंमिआ आता सनि गुरु सबदु सुणाइआ।

सन्त काव्य में गुरु की महिमा गान के दो रूप परिलक्षित होते हैं:

(१) सामान्य रूप से गुरु के व्यक्तित्व के महत्व को मानते हुए तथा

(२) गुरु के व्यक्तिगत रूप को लेकर।

गुरु नानक देवजी ने गुरु महिमा का गान मानव गुरु विशेष को लेकर नहीं किया। आपने तो सत्गुरु के चरणों में सीस नवा कर जीव व जगत के नाश के कारण तथा अनन्त के दर्शन की कामना की है। गुरु नानक देव जी ने कर्म, योग, ज्ञान तथा भक्ति सभी मार्गों में, गुरु की महत्ता को स्वीकार किया है। गुरु की वाणी को ही आपने सर्वोच्च स्थान दिया है तथा उसे कथनी से परे माना है:

"गुरमुखि नादं गुरमुखिवेदं गुरमुखि रहआ समाई।
गुरु ईसरु गुरु गोरखु बरमा गुरु पारबती माई।।
जेहउ जाणा आखा नाही कहणा कथनु न जाई।
गुरा इक देहि बुझाई।
सभना जीआं का इक दाता।
सो मैं विसरि न जाई।।

(नानक वाणी)

(१) नानक वाणी, —पृष्ठ ७२
(२) भक्ति काव्य में रहस्यवाद। —पृष्ठ १६३
(३) हिन्दी सन्त साहित्य, —पृष्ठ ४७
(४) निर्गुण साहित्य: सांस्कृतिक पृष्ठ भूमि, —पृष्ठ १०४
(५) श्री गुरु ग्रन्थ साहित्य—एक परिचय, —पृष्ठ १४४

गुरु ही एक मात्र अवलम्बन है जिसकी सहायता से जीव इस भव सागर को पार कर सकता है। गुरु ही तीर्थ, है नाव, है जहाज है।

"गुरु पंउड़ी बेड़ी गुरु-गुरु तुलहा हरि नाउ।
गुरु सरु सागरु बोहियो गुरु तरिथ दरिआउ॥
जे तिसु भावै ऊजली सतसरि नावणु जाउ।"

(नानक वाणी)

गुरु नानक जी यह मानते थे कि गुरु के अभाव से बन्धन नहीं छूट सकते इसी प्रकार की कृपा से सहजावस्था का सुख प्राप्त होता है :

"किउ गुरु बिनु त्रिकुटी छुटसी सहिज मिलिए सुखु होई।
निज घरि महलु पघाणए नदरि करे मलु कोई।।"

(नानक वाणी)

गुरु के उपदेश से ही जीवात्मा को सुख की प्राप्ति है। ऐसा गुरु नानक देव जी का विचार था :

"इतु तनि लागै बाणीआ। सुखु होवै सेव कमाणीआ।
सभ दुनीआ आवण जाणीआ।।"

(नानक वाणी)

इसके साथ ही गुरु बिना ज्ञान की प्राप्ति भी नहीं होती :

गुरु बिन, गिआनु न पाईऐ, बिखिआ दूजा साद।।

(नानक वाणी)

तथा गुरु के समान कोई तीर्थ भी नहीं है।

गुरु समानि तीरथ नहीं कोई।
सरु संतोखु तासु गुरु होई।।"

(नानक वाणी)

सदगुरु और परमात्मा में गुरु नानक देव जी ने अभिन्नता दिखाई है।

ऐसा हमारा सखा सहाई, गुरु हरि मिलिआ भगति दृड़ाई।

(नानक वाणी)

गुरु की कृपा का फल बड़ा कल्याणकारी है, उसकी सेवा से प्राप्त होने वाले फल असंख्य हैं। गुरु की कृपा से दया, प्रेम, सुख और मुक्ति सभी कुछ मिल जाते हैं। तथा सर्वोत्तम फल 'ब्रह्मज्ञान' भी गुरु सेवा से ही प्राप्त होता है :

"कहु नानक गुरि ब्रहमु दिखाइआ।
मरता जाता नदरि न आइआ।।"

(नानक वाणी)

इस प्रकार से गुरु नानक देवजी ने अपनी वाणी में सद्गुरु की महिमा का बखान किया है। संक्षेप में हम कह सकते हैं—कि गुरु नानक देवजी के अनुसार मनुष्य जो कुछ है वह गुरु का ही बनाया हुआ है, गुरु के अभाव में जीव निर्जीव है, अन्धा है, उसे ना तो मार्ग ही सूझ सकता है और न ही वह चल सकता है। "गुरु प्रसाद" से ही जीव इस विश्व के बन्धन को काट कर मोक्ष की प्राप्ति कर सकता है। सद्गुरु की महती अनुकम्पा से ही ब्रह्मज्ञान की प्राप्ति होती है।

## सहायक ग्रंथ


(१) नानक वाणी — डा. जयराम मिश्र

(२) श्री गुरु ग्रन्थ दर्शन — "

(३) भक्ति काव्य में रहस्यवाद — डा. रामनारायण पांडे

(४) सन्त साहित्य — डा. सुदर्शनसिंहमजीठि

(५) सन्त साहित्य की सामाजिक एवं सांस्कृतिक पृष्ठभूमि — डा. सावित्री शुक्ल

(६) विश्व धर्म दर्शन — श्री सांवलिया बिहारीलाल

(७) उत्तरी भारत की सन्त परम्परा — आचार्य परशुराम चतुर्वेदी

(८) निर्गुण साहित्य : सांस्कृतिक पृष्ठभूमि — डा० मोतीसिंह

(९) श्री गुरु ग्रन्थ साहिब एक परिचय — डा. धर्मपाल मैनी

(१०) हिंदी संत साहित्य — डा. त्रिलोकी नारायण दीक्षित

(११) इंट्रोडक्शन टू सिखिज्म — डॉ० जी. एस. मनसुखानी

(१२) फिलॉस्फी ऑफ सिखिज्म — डॉ० शेरसिंह

(१३) दि रीलिजन ऑफ दि सिख गुरुज — स० तेजासिंह

(१४) आउट लाइन्ज ऑफ सिख थॉट्स — डॉ० एस० एस० कोहली



*We gratefully acknowledge the blessings and a valuable financial contribution of Rupees One Thousand from 500th Guru Nanak Birthday Celebration Committee, Bhopal.*

S. S. F. BHOPAL.